ਜੇਠ (ਨਾਨਕਸ਼ਾਹੀ ਸੰਮਤ ੫੫੩)
ਮਈ 2021

2/- ਰੁਪਏ
RNI No. 88/57, Vol. 65, Issue 5, May 2021

ਮਾਸਿਕ

# ਗੁਰਦੁਆਰਾ ਗਜ਼ਟ

ਪ੍ਰਕਾਸ਼ ਅਸਥਾਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ
ਗੁਰਦੁਆਰਾ ਗੁਰੂ ਕੇ ਮਹਿਲ, ਸ੍ਰੀ ਅੰਮ੍ਰਿਤਸਰ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸਜਾਏ ਗਏ ਜਲੌ ਦਾ ਅਲੌਕਿਕ ਦ੍ਰਿਸ਼।

ੴ ਵਾਹਿਗੁਰੂ ਜੀ ਕੀ ਫ਼ਤਹ॥

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

ਮਾਸਿਕ ਪੱਤਰ

# ਗੁਰਦੁਆਰਾ ਗਜ਼ਟ

ਸਥਾਪਤ ੧੯੨੯

| | | |
|---|---|---|
| ਜੇਠ | : | ਨਾਨਕਸ਼ਾਹੀ ਸੰਮਤ ੫੫੩ |
| ਅੰਕ 5 | : | ਜਿਲਦ 65 |
| ਮਈ | : | 2021 |

| | | |
|---|---|---|
| ਸੰਪਾਦਕ | : | ਮਨਜੀਤ ਸਿੰਘ |
| ਐਸੋਸੀਏਟ ਸੰਪਾਦਕ | : | ਹਰਭਜਨ ਸਿੰਘ ਵਕਤਾ |
| ਤਸਵੀਰਾਂ | : | ਜਤਿੰਦਰ ਸਿੰਘ ਲਾਲੀ |

ਚੰਦਾ

| ਦੇਸ਼ | | ਵਿਦੇਸ਼ |
|---|---|---|
| ਸਾਲਾਨਾ 20/- | : | ਸਾਲਾਨਾ 500/- |
| ਲਾਈਫ 200/- | : | (ਹਵਾਈ ਡਾਕ) |

*Website : www.sgpcamritsar.org*
*E-mail : gurdwaragazette@gmail.com*
*info@sgpcamritsar.org*
*Phone : 0183-255 3956-60, Ext. 254*

## ਸੂਚਨਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੀ ਸਥਾਪਤੀ ਦੇ ਸਮੇਂ ਤੋਂ ਚੱਲ ਰਹੇ ਜਿਲਦ ਨੰਬਰ ਦੀ ਲੜੀ ਅਨੁਸਾਰ ਸਾਲ ੨੦੨੦ ਵਿਚ ਜਿਲਦ ਨੰਬਰ ੯੨ ਛਪ ਰਿਹਾ ਸੀ। ਪਰੰਤੂ ਆਰ.ਐਨ.ਆਈ. ਵਿਭਾਗ ਭਾਰਤ ਸਰਕਾਰ ਪਾਸ ਪਰਚੇ ਦੀ ਰਜਿਸਟ੍ਰੇਸ਼ਨ ੧੯੫੭ ਵਿਚ ਹੋਈ ਸੀ, ਜਿਸ ਸਬੰਧੀ ਆਰ.ਐਨ.ਆਈ. ਵਿਭਾਗ ਵੱਲੋਂ ਪੁੱਜੇ ਪੱਤਰ ਦੀ ਰੌਸ਼ਨੀ ਵਿਚ ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੫੨੪ ਮਿਤੀ ੫-੯-੨੦੨੦ ਰਾਹੀਂ ਸਤੰਬਰ ੨੦੨੦ ਦੇ ਅੰਕ ਤੋਂ ਜਿਲਦ ਨੰਬਰ ੯੨ ਦੀ ਜਗ੍ਹਾ ੬੪ ਕੀਤਾ ਗਿਆ।

ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-68/10258 ਮਿਤੀ 20-6-67 ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

***ਪ੍ਰਤੀ ਕਾਪੀ 2/-ਰੁਪਏ***

## ਤਤਕਰਾ



## ਪਾਠਕ ਧਿਆਨ ਦੇਣ

ਸਮੂਹ ਸੰਗਤ ਨੂੰ ਸਤਿਕਾਰ ਸਹਿਤ ਬੇਨਤੀ ਹੈ ਕਿ 'ਗੁਰਦੁਆਰਾ ਗਜ਼ਟ' ਮੈਗਜ਼ੀਨ ਵਿਚ ਧਾਰਮਿਕ ਸਮੱਗਰੀ ਅਤੇ ਗਤੀਵਿਧੀਆਂ ਛਾਪੀਆਂ ਜਾਂਦੀਆਂ ਹਨ। ਇਸ ਲਈ ਹਰੇਕ ਪਾਠਕ ਲਈ ਇਸ ਮੈਗਜ਼ੀਨ ਨੂੰ ਪੂਰਨ ਸਤਿਕਾਰਤ ਰੂਪ ਵਿਚ ਸੰਭਾਲਣਾ ਜ਼ਰੂਰੀ ਹੈ। ਇਸ ਨੂੰ ਪੜ੍ਹ ਕੇ ਏਧਰ-ਓਧਰ ਸੁੱਟਣ ਦੀ ਬਜਾਇ ਕਿਸੇ ਹੋਰ ਧਾਰਮਿਕ ਰੁਚੀ ਵਾਲੇ ਪਾਠਕ ਨੂੰ ਦੇ ਦਿਓ ਜਾਂ ਆਪਣੇ ਨੇੜੇ ਦੀ ਕਿਸੇ ਲਾਇਬ੍ਰੇਰੀ ਵਿਚ ਜਮ੍ਹਾਂ ਕਰਵਾ ਦਿਓ ਜੀ। ਪਰੰਤੂ ਜਾਣੇ-ਅਣਜਾਣੇ ਇਸ ਧਾਰਮਿਕ ਰਸਾਲੇ ਨੂੰ ਰੱਦੀ ਵਿਚ ਦੇ ਕੇ ਬੇਅਦਬੀ ਨਾ ਕਰੋ ਜੀ। -ਸੰਪਾਦਕ

ੴ ਸਤਿਗੁਰ ਪ੍ਰਸਾਦਿ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ

## ਮਹੀਨਾ ਜੇਠ

* ਕਿਵਾੜ ਖੁੱਲ੍ਹਣ ਦਾ ਸਮਾਂ — ੨-੦੦ ਵਜੇ ਅੰਮ੍ਰਿਤ ਵੇਲੇ
* ਕੀਰਤਨ ਆਰੰਭ — ੨-੦੦ ਵਜੇ ਅੰਮ੍ਰਿਤ ਵੇਲੇ
* ਆਸਾ ਦੀ ਵਾਰ ਦਾ ਕੀਰਤਨ ਆਰੰਭ — ੩-੦੦ ਵਜੇ ਸਵੇਰੇ
* ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ — ੪-੦੦ ਵਜੇ ਸਵੇਰੇ
* ਪਹਿਲਾ ਹੁਕਮਨਾਮਾ — ੪-੩੦ ਵਜੇ ਸਵੇਰੇ
* ਪਹਿਲੀ ਅਰਦਾਸ — ੫-੦੦ ਵਜੇ ਸਵੇਰੇ
* ਆਸਾ ਦੀ ਵਾਰ ਦੀ ਸਮਾਪਤੀ — ੬-੦੦ ਵਜੇ ਸਵੇਰੇ
* ਦੂਸਰੀ ਅਰਦਾਸ ਤੇ ਹੁਕਮਨਾਮਾ — ੬-੧੫ ਵਜੇ ਸਵੇਰੇ
* ਸ਼ਾਮ ਨੂੰ ਸੋ ਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ।
* ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ — ੧੦-੩੦ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ — ੧੦-੪੫ ਵਜੇ ਰਾਤ
* ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ — ੧੧-੦੦ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਲੈ ਕੇ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ :*

**ਮੁੱਖ ਸਕੱਤਰ,**
*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬*
*ਫੋਨ : ੦੦੯੧-੧੮੩-੨੫੫੩੯੫੭,੫੮,੫੯*

# 16 ਮਈ ਤੋਂ 15 ਜੂਨ ਤਕ ਦੇ ਇਤਿਹਾਸਕ ਦਿਹਾੜੇ

੧੬ ਮਈ (ੳ) ਸਿੱਖਾਂ ਨੇ ਲਾਹੌਰ 'ਤੇ ਹਮਲਾ ਕੀਤਾ, ਅਹਿਮਦ ਸ਼ਾਹ ਦੁਰਾਨੀ ਦੇ ਸ਼ਾਹੀ ਅਹਿਲਕਾਰਾਂ ਨੇ ਸਿੱਖਾਂ ਨੂੰ ਮੁਲਤਾਨ ਵਾਲੇ ਪਾਸਿਓਂ ਆਉਣ ਵਾਲੇ ਸਾਮਾਨ ਤੇ ਮਾਲੀਆ ਇਕੱਠਾ ਕਰ ਲੈਣ ਦੀ ਪੇਸ਼ਕਸ਼ ਕੀਤੀ। ਸਿੱਖਾਂ ਨੇ ਇਹ ਪੇਸ਼ਕਸ਼ ਠੁਕਰਾ ਦਿੱਤੀ। (੧੬-੫-੧੭੬੪)

(ਅ) ਅਕਾਲੀ ਦਲ ਨੇ ਮਤਾ ਪਾਸ ਕੀਤਾ ਕਿ ਸਿਰਫ ਅੰਮ੍ਰਿਤਧਾਰੀ ਸਿੱਖਾਂ ਨੂੰ ਗੁਰਦੁਆਰੇ ਵਿਚ ਸਰਵਿਸ ਦਿੱਤੀ ਜਾਏਗੀ। (੧੬-੫-੧੯੩੯)

(ੲ) ਬਰਤਾਨੀਆ ਦੇ ਕੈਬਨਿਟ ਮਿਸ਼ਨ ਨੇ ਆਪਣੀ ਰਿਪੋਰਟ ਜਾਰੀ ਕੀਤੀ ਅਤੇ ਪਾਕਿਸਤਾਨ ਦੀ ਮੰਗ ਮੰਨ ਲਈ। (੧੬-੫-੧੯੪੬)

੧੭ ਮਈ ਸੰਤ ਹਰਚੰਦ ਸਿੰਘ ਲੌਂਗੋਵਾਲ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਬਣੇ। (੧੭-੫-੧੯੮੧)

੨੨ ਮਈ ਕਾਮਾਗਾਟਾ ਮਾਰੂ ਜਹਾਜ਼ ਦੇ ਯਾਤਰੀ ਵੈਨਕੂਵਰ (ਕੈਨੇਡਾ) ਪੁੱਜੇ। (੨੨-੫-੧੯੧੪)

੨੩ ਮਈ ਸਾਹਿਬਜ਼ਾਦਾ ਅਜੀਤ ਸਿੰਘ ਨੇ ਨੂਹ ਦੇ ਰੰਘੜਾਂ ਨੂੰ ਸਬਕ ਸਿਖਾਉਣ ਲਈ ਸਿੱਖ ਫ਼ੌਜ ਦੀ ਅਗਵਾਈ ਕੀਤੀ। (੨੩-੫-੧੬੯੯)

੨੫ ਮਈ ਭਾਈ ਕ੍ਰਿਪਾ ਰਾਮ ਦੱਤ ਦੀ ਅਗਵਾਈ ਵਿਚ ਕਸ਼ਮੀਰੀ ਬ੍ਰਾਹਮਣਾਂ ਦਾ ਇਕ ਵਫ਼ਦ ਚੱਕ ਨਾਨਕੀ (ਸ੍ਰੀ ਅਨੰਦਪੁਰ ਸਾਹਿਬ) ਵਿਖੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਪਾਸ ਆਇਆ ਤੇ ਬੇਨਤੀ ਕੀਤੀ ਕਿ ਮੁਗ਼ਲ ਬਾਦਸ਼ਾਹ ਹਿੰਦੂਆਂ ਨੂੰ ਜਬਰੀ ਮੁਸਲਮਾਨ ਬਣਾ ਰਹੇ ਹਨ, ਸਾਡੀ ਮਦਦ ਕੀਤੀ ਜਾਵੇ। (੨੫-੫-੧੬੭੫)

੨੬ ਮਈ (ੳ) ਸ੍ਰੀ ਗੁਰੂ ਅਰਜਨ ਸਾਹਿਬ ਨੂੰ ਗ੍ਰਿਫ਼ਤਾਰ ਕਰਕੇ ਕੈਦ ਕਰ ਦਿੱਤਾ ਗਿਆ ਅਤੇ ਤਿੰਨ ਦਿਨ ਅਸਹਿ ਤਸੀਹੇ ਦਿੱਤੇ ਗਏ। (੨੬-੫-੧੬੦੬)

(ਅ) ਸਿੱਖ ਅਖ਼ਬਾਰ 'ਅਕਾਲੀ' ਤੇ 'ਪ੍ਰਭਾਤ' ਸਰਕਾਰ ਵੱਲੋਂ ਬੰਦ ਕਰ ਦਿੱਤੇ ਗਏ ਅਤੇ ਇਸ ਦੇ ਸਾਰੇ ਮੁਲਾਜ਼ਮ ਗ੍ਰਿਫਤਾਰ ਕਰ ਕੇ ਜੇਲ੍ਹ ਭੇਜ ਦਿੱਤੇ ਗਏ। (੨੬-੫-੧੯੬੦)

੨੭ ਮਈ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਪਟਿਆਲਾ ਵਿਖੇ ਪੁਲੀਸ ਨੇ ਬੇਵਜ੍ਹਾ ਅੰਨ੍ਹੇਵਾਹ ਫਾਇਰਿੰਗ ਕੀਤੀ। (੨੭-੫-੧੯੮੪)

੨੯ ਮਈ ਮੁਗ਼ਲ ਬਾਦਸ਼ਾਹ ਨੇ ਸਿੱਖਾਂ ਤੋਂ ਦੂਣਾਂ ਜਜ਼ੀਆ ਵਸੂਲ ਕਰਨ ਦਾ ਹੁਕਮ ਦਿੱਤਾ। (੨੯-੫-੧੭੧੧)

੧ ਜੂਨ (ੳ) ਮਹਾਰਾਜਾ ਰਣਜੀਤ ਸਿੰਘ ਨੂੰ 'ਕੋਹਿਨੂਰ ਹੀਰਾ' ਪ੍ਰਾਪਤ ਹੋਇਆ। (੧-੬-੧੮੧੩)

(ਅ) ਸਿੰਘਾਂ ਦਾ ਸਤਵਾਂ ਸ਼ਹੀਦੀ ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜੈਤੋ ਵੱਲ ਰਵਾਨਾ ਹੋਇਆ। (੧-੬-੧੯੨੪)

(ੲ) ਪੰਜਾਬ ਦੇ ਸਕੂਲਾਂ ਵਿਚ ਪੰਜਾਬੀ ਤੇ ਹਿੰਦੀ ਵਿੱਦਿਆ ਦਾ ਮਾਧਿਅਮ ਬਣੀਆਂ। (੧-੬-੧੯੪੮)

(ਸ) ਭਾਰਤੀ ਫ਼ੌਜ ਨੇ ਸ੍ਰੀ ਦਰਬਾਰ ਸਾਹਿਬ 'ਤੇ ਫਾਇਰਿੰਗ ਕੀਤੀ ਜਿਸ ਨਾਲ ੧੧

ਸਿੱਖ ਸ਼ਹੀਦ ਹੋ ਗਏ। (੧-੬-੧੯੮੪)

੨ ਜੂਨ ਮਹਾਰਾਜਾ ਰਣਜੀਤ ਸਿੰਘ ਨੇ ਮੁਲਤਾਨ 'ਤੇ ਕਬਜ਼ਾ ਕਰ ਲਿਆ। (੨-੬-੧੮੧੮)

੩ ਜੂਨ ਭਾਰਤੀ ਫ਼ੌਜ ਨੇ ਸਿੱਖਾਂ ਦੇ ਪਵਿੱਤਰ ਸ਼ਹਿਰ ਅੰਮ੍ਰਿਤਸਰ ਨੂੰ ਘੇਰਾ ਪਾ ਲਿਆ ਅਤੇ ਅਣ-ਐਲਾਨਿਆ ਕਰਫਿਊ ਲਾਗੂ ਕਰ ਦਿੱਤਾ। (੩-੬-੧੯੮੪)

੪ ਜੂਨ (ੳ) ਭਾਰਤੀ ਫ਼ੌਜ ਨੇ ਸ੍ਰੀ ਦਰਬਾਰ ਸਾਹਿਬ ਤੇ ੧੨੦ ਹੋਰ ਗੁਰਦੁਆਰਿਆਂ 'ਤੇ ਹਮਲਾ ਕਰ ਦਿੱਤਾ ਜਿਸ ਕਾਰਨ ਹਜ਼ਾਰਾਂ ਸਿੱਖ ਸ਼ਹੀਦ ਹੋ ਗਏ। ਅਕਾਲੀ ਲੀਡਰਸ਼ਿਪ ਨੂੰ ਜੇਲ੍ਹਾਂ ਵਿਚ ਡੱਕ ਦਿੱਤਾ ਗਿਆ। (੪-੬-੧੯੮੪)

(ਅ) ਸੰਯੁਕਤ ਰਾਜ ਅਮਰੀਕਾ ਨੇ ਸਿੱਖਾਂ 'ਤੇ ਹੋ ਰਹੀਆਂ ਵਧੀਕੀਆਂ ਦੀ ਨਿੰਦਾ ਕੀਤੀ। (੪-੬-੧੯੮੭)

੫ ਜੂਨ ਭਾਰਤੀ ਫ਼ੌਜ ਨੇ ਸਿੱਖਾਂ ਨੂੰ ਸ਼ਹੀਦ ਕਰਨ ਲਈ ਹਮਲੇ ਜਾਰੀ ਰੱਖੇ। ਕਈ ਸਿੱਖਾਂ ਨੂੰ ਪਿੱਠ ਪਿੱਛੇ ਬਾਹਵਾਂ ਬੰਨ੍ਹ ਕੇ ਗੋਲੀਆਂ ਨਾਲ ਭੁੰਨ ਦਿੱਤਾ ਅਤੇ ਕਈਆਂ ਨੂੰ ਗ੍ਰਿਫ਼ਤਾਰ ਕਰਨ ਉਪਰੰਤ ਕਤਲ ਕਰ ਦਿੱਤਾ। (੫-੬-੧੯੮੪)

੬ ਜੂਨ (ੳ) ਭਾਰਤੀ ਫ਼ੌਜ ਨੇ ਸਿੱਖਾਂ ਦੇ ਗੁਰਦੁਆਰਿਆਂ, ਲਾਇਬ੍ਰੇਰੀਆਂ, ਅਜਾਇਬ ਘਰਾਂ 'ਤੇ ਕਬਜ਼ਾ ਕਰ ਲਿਆ ਤੇ ਪਿੱਛੋਂ ਕਈਆਂ ਨੂੰ ਅੱਗ ਲਗਾ ਦਿੱਤੀ। (੬-੬-੧੯੮੪)

(ਅ) ਸ੍ਰੀ ਦਰਬਾਰ ਸਾਹਿਬ 'ਤੇ ਭਾਰਤੀ ਫ਼ੌਜ ਵੱਲੋਂ ਕੀਤੇ ਹਮਲੇ ਦੇ ਰੋਸ ਵਜੋਂ ਹਜ਼ਾਰਾਂ ਹੀ ਸਿੱਖਾਂ ਨੇ ਅੰਮ੍ਰਿਤਸਰ ਦੀ ਪਵਿੱਤਰ ਧਰਤੀ ਵੱਲ ਵਹੀਰਾਂ ਘੱਤ ਦਿੱਤੀਆਂ। ਇਨ੍ਹਾਂ ਵਿੱਚੋਂ ਭਾਰਤੀ ਫ਼ੌਜ ਨੇ ਭਾਰੀ ਗਿਣਤੀ 'ਚ ਸਿੱਖਾਂ ਨੂੰ ਸ਼ਹੀਦ ਕਰ ਦਿੱਤਾ। ਵੱਡੀ ਗਿਣਤੀ ਵਿਚ ਬੱਚੇ ਤੇ ਇਸਤਰੀਆਂ ਗ੍ਰਿਫ਼ਤਾਰ ਕਰ ਲਏ ਗਏ। (੬-੬-੧੯੮੪)

੭ ਜੂਨ ਭਾਰਤੀ ਫ਼ੌਜ ਵੱਲੋਂ ਸ੍ਰੀ ਦਰਬਾਰ ਸਾਹਿਬ 'ਤੇ ਕੀਤੇ ਹਮਲੇ ਦੇ ਰੋਸ ਵਜੋਂ ਸਿੱਖ ਫ਼ੌਜੀਆਂ ਨੇ ਬਗ਼ਾਵਤ ਕਰ ਦਿੱਤੀ ਤੇ ਅੰਮ੍ਰਿਤਸਰ ਵੱਲ ਚਾਲੇ ਪਾ ਦਿੱਤੇ। ਰਸਤੇ ਵਿਚ ਕਈ ਸ਼ਹੀਦ ਹੋ ਗਏ ਅਤੇ ਬਹੁਤ ਸਾਰੇ ਗ੍ਰਿਫ਼ਤਾਰ ਕਰ ਲਏ ਗਏ। (੭-੬-੧੯੮੪)

੯ ਜੂਨ (ੳ) ਬਾਬਾ ਬੰਦਾ ਸਿੰਘ ਬਹਾਦਰ ਦੇ ਸਪੁੱਤਰ ਨੂੰ ਉਸ ਦੀਆਂ ਅੱਖਾਂ ਦੇ ਸਾਹਮਣੇ ਸ਼ਹੀਦ ਕੀਤਾ ਅਤੇ ਉਸ ਦਾ ਦਿਲ ਕੱਢ ਕੇ ਬਾਬਾ ਬੰਦਾ ਸਿੰਘ ਬਹਾਦਰ ਦੇ ਮੂੰਹ ਵਿਚ ਪਾਇਆ ਗਿਆ। ਇਸੇ ਹੀ ਦਿਨ ਹੋਰ ਕਈ ਸਿੱਖਾਂ ਨੂੰ ਵੀ ਸ਼ਹੀਦ ਕੀਤਾ ਗਿਆ। (੯-੬-੧੭੧੬)

(ਅ) ਪਿੰਡ ਵਾਂ, ਜ਼ਿਲ੍ਹਾ ਅੰਮ੍ਰਿਤਸਰ ਦੇ ਭਾਈ ਤਾਰਾ ਸਿੰਘ ਨੂੰ ਸ਼ਹੀਦ ਕਰ ਦਿੱਤਾ ਗਿਆ। (੯-੬-੧੭੨੬)

੧੦ ਜੂਨ (ੳ) ਸਿੰਘਾਂ ਦਾ ਅਠਵਾਂ ਸ਼ਹੀਦੀ ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜੈਤੋ ਵੱਲ ਰਵਾਨਾ ਹੋਇਆ। (੧੦-੬-੧੯੨੪)

(ਅ) ਸਿੱਖਾਂ ਨੇ ਲੰਡਨ, ਨਿਊਯਾਰਕ ਤੇ ਦੁਨੀਆਂ ਦੇ ਵੱਡੇ ਦੇਸ਼ਾਂ ਦੀਆਂ ਰਾਜਧਾਨੀਆਂ ਵਿਚ ਸ੍ਰੀ ਦਰਬਾਰ ਸਾਹਿਬ 'ਤੇ ਹੋਏ ਹਮਲੇ ਦੇ ਰੋਸ ਵਜੋਂ ਵੱਡੇ-ਵੱਡੇ ਜਲੂਸ ਕੱਢੇ। (੧੦-੬-੧੯੮੪)

੧੧ ਜੂਨ ਭਾਰਤੀ ਫ਼ੌਜ ਵੱਲੋਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਉੱਪਰ ਕੀਤੇ ਹਮਲੇ ਦੇ ਰੋਸ ਵਜੋਂ ਰਾਮਗੜ੍ਹ ਫ਼ੌਜੀ ਛਾਉਣੀ ਵਿਚ ਸਿੱਖ ਫ਼ੌਜੀਆਂ ਨੇ ਬੈਰਕਾਂ ਛੱਡ ਦਿੱਤੀਆਂ ਤੇ ਅੰਮ੍ਰਿਤਸਰ ਨੂੰ ਮਾਰਚ ਕਰ ਦਿੱਤਾ। (੧੧-੬-੧੯੮੪)

੧੨ ਜੂਨ (ੳ) ਪ੍ਰੋ. ਗੁਰਮੁਖ ਸਿੰਘ ਤੇ ਗਿਆਨੀ ਝੰਡਾ ਸਿੰਘ ਨੇ 'ਖ਼ਾਲਸਾ' ਅਖ਼ਬਾਰ ਸ਼ੁਰੂ ਕੀਤਾ। (੧੨-੬-੧੯੬੦)

(ਅ) ਦਿੱਲੀ ਵਿਚ ਸਿੱਖਾਂ ਦੇ ਪੁਰ-ਅਮਨ ਜਲੂਸ 'ਤੇ ਦਿੱਲੀ ਪੁਲਿਸ ਨੇ ਫਾਇਰਿੰਗ ਕੀਤੀ, ਜਿਸ ਨਾਲ ਸ. ਹਰਬੰਸ ਸਿੰਘ ਤੇ ਤਿੰਨ ਹੋਰ ਸਿੰਘ ਸ਼ਹੀਦ ਹੋ ਗਏ ਅਤੇ ਕਈ ਸਿੰਘ ਜ਼ਖ਼ਮੀ ਹੋ ਗਏ। (੧੨-੬-੧੯੬੦)

੧੩ ਜੂਨ ਮਾਸਟਰ ਤਾਰਾ ਸਿੰਘ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬਣੇ। (੧੩-੬-੧੯੩੬)

੧੪ ਜੂਨ ਡਾਕਟਰ ਗੰਡਾ ਸਿੰਘ ਨੇ ਸ੍ਰੀ ਦਰਬਾਰ ਸਾਹਿਬ 'ਤੇ ਹੋਏ ਫ਼ੌਜੀ ਹਮਲੇ ਦੇ ਰੋਸ ਵਜੋਂ 'ਪਦਮ ਸ੍ਰੀ' ਵਾਪਸ ਕਰ ਦਿੱਤਾ। (੧੪-੬-੧੯੮੪)

## ਗੁਰਦੁਆਰਾ ਪ੍ਰਬੰਧਕ ਸੁਚੇਤ ਹੋਣ

ਬਿਜਲੀ ਦੇ ਸਰਕਟ ਸ਼ਾਰਟ ਹੋਣ ਕਾਰਨ ਅੱਗ ਲੱਗਣ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਅਗਨ-ਭੇਟ ਹੋ ਜਾਣ ਦੀਆਂ ਖ਼ਬਰਾਂ ਬਹੁਤ ਹੀ ਦੁੱਖਦਾਈ, ਚਿੰਤਾਜਨਕ ਤੇ ਹਿਰਦੇਵੇਧਕ ਹਨ। ਮਰਯਾਦਾ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ-ਸੰਭਾਲ ਤੇ ਅਦਬ-ਸਤਿਕਾਰ ਬਹਾਲ ਰੱਖਣ ਲਈ ਸਮੁੱਚੇ ਸਿੱਖ ਭਾਈਚਾਰੇ ਨੂੰ ਸੁਚੇਤ ਰਹਿਣਾ ਚਾਹੀਦਾ ਹੈ। ਅਜਿਹੀ ਕੋਈ ਮੰਦਭਾਗੀ ਘਟਨਾ ਨਾ ਵਾਪਰੇ। ਇਸ ਲਈ ਗੁਰਦੁਆਰਾ ਸਾਹਿਬ ਦੇ ਅੰਦਰ ਅਤੇ ਸੁਖ-ਆਸਨ ਅਸਥਾਨਾਂ ਵਿੱਚ ਧੂਫ਼, ਲਾਈਟਾਂ, ਪੱਖੇ ਅਤੇ ਬਿਜਲੀ ਦੀਆਂ ਸਜਾਵਟੀ ਲੜੀਆਂ ਉਦੋਂ ਤੱਕ ਹੀ ਜਗਾਈਆਂ ਜਾਣ, ਜਦ ਤੀਕ ਕੋਈ ਨਿਗਰਾਨ ਹਾਜ਼ਰ ਹੋਵੇ। ਗੁਰਦੁਆਰਾ ਸਾਹਿਬ ਦੇ ਕਿਵਾੜ ਬੰਦ ਕਰਨ ਸਮੇਂ ਧੂਫ਼/ਅਗਰਬੱਤੀ ਅਤੇ ਬਿਜਲੀ ਦਾ ਮੇਨ-ਸਵਿੱਚ ਆਦਿ ਬੰਦ ਕਰ ਦੇਣੇ ਚਾਹੀਦੇ ਹਨ। ਗੁਰਦੁਆਰਾ ਸਾਹਿਬ ਦੇ ਅੰਦਰ ਅਤੇ ਸੁਖ-ਆਸਨ ਅਸਥਾਨ ਦੀ ਬਿਜਲੀ ਦੀ ਸਮੁੱਚੀ ਫਿਟਿੰਗ ਤਸੱਲੀਬਖਸ਼ ਕੀਤੀ ਜਾਵੇ। ਹਰ ਗੁਰੂ-ਘਰ ਵਿੱਚ ਅੱਗ ਬੁਝਾਊ ਜੰਤਰ ਲਗਾਉਣ ਦਾ ਵਿਸ਼ੇਸ਼ ਪ੍ਰਬੰਧ ਕੀਤਾ ਜਾਵੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨਿਸ਼ਚਿਤ ਟੀਮਾਂ ਹਰੇਕ ਗੁਰੂ-ਘਰ ਪੁੱਜ ਕੇ ਨਿਰੀਖਣ ਕਰਨਗੀਆਂ। ਜੋ ਕਮੇਟੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਰਯਾਦਾ ਅਨੁਸਾਰ ਅਦਬ-ਸਤਿਕਾਰ ਤੇ ਸੇਵਾ-ਸੰਭਾਲ ਠੀਕ ਤਰ੍ਹਾਂ ਨਹੀਂ ਕਰ ਸਕਦੀਆਂ, ਉਨ੍ਹਾਂ ਵਿਰੁੱਧ ਸਖ਼ਤੀ ਨਾਲ ਕਾਰਵਾਈ ਹੋਵੇਗੀ।

**ਮੁੱਖ ਸਕੱਤਰ,**
**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।**

**ਗੁਰਬਾਣੀ ਵਿਚਾਰ:**

# ਹਰਿ ਜੇਠਿ ਜੁੜੰਦਾ ਲੋੜੀਐ...

*ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥*
*ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥*
*ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ॥*
*ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥*
*ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ॥*
*ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ॥*
*ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ॥*
*ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ॥*
*ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ॥੪॥* *(ਪੰਨਾ ੧੩੩)*

ਜਿਸ ਹਰੀ ਦੇ ਅੱਗੇ ਸਾਰੇ ਜੀਵ ਸਿਰ ਨਿਵਾਉਂਦੇ ਹਨ, ਜੇਠ ਦੇ ਮਹੀਨੇ ਵਿਚ ਉਸ ਦੇ ਚਰਨਾਂ ਵਿਚ ਜੁੜਨਾ ਚਾਹੀਦਾ ਹੈ। ਜੇ ਹਰੀ ਸੱਜਣ ਦੇ ਲੜ ਲੱਗੇ ਰਹੀਏ ਤਾਂ ਉਹ ਕਿਸੇ (ਜਮ ਆਦਿਕ) ਨੂੰ ਆਗਿਆ ਨਹੀਂ ਦਿੰਦਾ ਕਿ ਬੰਨ੍ਹ ਕੇ ਅੱਗੇ ਲਾ ਲਏ (ਭਾਵ, ਪ੍ਰਭੂ ਦੇ ਲੜ ਲੱਗਿਆਂ ਜਮਾਂ ਦਾ ਡਰ ਨਹੀਂ ਰਹਿ ਜਾਂਦਾ)। ਲੋਕ ਹੀਰੇ, ਮੋਤੀ ਤੇ ਲਾਲ ਆਦਿਕ ਕੀਮਤੀ ਧਨ ਇਕੱਠਾ ਕਰਨ ਲਈ ਦੌੜ-ਭੱਜ ਕਰਦੇ ਹਨ, ਪਰ ਉਸ ਧਨ ਦੇ ਚੋਰੀ ਹੋ ਜਾਣ ਦਾ ਭੀ ਤੌਖ਼ਲਾ ਰਹਿੰਦਾ ਹੈ। ਪਰਮਾਤਮਾ ਦਾ ਨਾਮ ਹੀਰੇ ਮੋਤੀ ਆਦਿਕ ਵਾਂਗ ਐਸਾ ਕੀਮਤੀ ਧਨ ਹੈ ਕਿ ਉਹ ਚੁਰਾਇਆ ਨਹੀਂ ਜਾ ਸਕਦਾ। ਪਰਮਾਤਮਾ ਦੇ ਜਿਤਨੇ ਭੀ ਕੌਤਕ ਹੋ ਰਹੇ ਹਨ, (ਨਾਮ-ਧਨ ਦੀ ਬਰਕਤਿ ਨਾਲ) ਉਹ ਸਾਰੇ ਮਨ ਵਿਚ ਪਿਆਰੇ ਲੱਗਦੇ ਹਨ। (ਇਹ ਭੀ ਸਮਝ ਆ ਜਾਂਦੀ ਹੈ ਕਿ) ਪ੍ਰਭੂ ਆਪ ਤੇ ਉਸ ਦੇ ਪੈਦਾ ਕੀਤੇ ਜੀਵ ਉਹੀ ਕੁਝ ਕਰਦੇ ਹਨ, ਜੋ ਉਸ ਪ੍ਰਭੂ ਨੂੰ ਚੰਗਾ ਲੱਗਦਾ ਹੈ ।

ਜਿਨ੍ਹਾਂ ਬੰਦਿਆਂ ਨੂੰ ਪਰਮਾਤਮਾ ਨੇ (ਆਪਣੀ ਸਿਫ਼ਤਿ-ਸਾਲਾਹ ਦੀ ਦਾਤਿ ਦੇ ਕੇ) ਆਪਣਾ ਬਣਾ ਲਿਆ ਹੈ, ਉਨ੍ਹਾਂ ਨੂੰ ਹੀ (ਜਗਤ ਵਿਚ) ਸ਼ਾਬਾਸ਼ ਮਿਲਦੀ ਹੈ। (ਪਰ ਪਰਮਾਤਮਾ ਜੀਵਾਂ ਦੇ ਆਪਣੇ ਉੱਦਮ ਨਾਲ ਨਹੀਂ ਮਿਲ ਸਕਦਾ) ਜੇ ਜੀਵਾਂ ਦੇ ਆਪਣੇ ਉੱਦਮ ਨਾਲ ਮਿਲ ਸਕਦਾ ਹੋਵੇ, ਤਾਂ ਜੀਵ ਉਸ ਤੋਂ ਵਿਛੁੜ ਕੇ ਦੁਖੀ ਕਿਉਂ ਹੋਣ? ਹੇ ਨਾਨਕ! (ਪ੍ਰਭੂ ਦੇ ਮਿਲਾਪ ਦੇ) ਆਨੰਦ (ਉਹੀ ਬੰਦੇ) ਮਾਣਦੇ ਹਨ, ਜਿਨ੍ਹਾਂ ਨੂੰ ਗੁਰੂ ਦਾ ਸਾਥ ਮਿਲ ਜਾਏ । ਜਿਸ ਮਨੁੱਖ ਦੇ ਮੱਥੇ ਉੱਤੇ ਭਾਗ ਜਾਗੇ, ਉਸ ਨੂੰ ਜੇਠ ਮਹੀਨਾ ਸੁਹਾਵਣਾ ਲੱਗਦਾ ਹੈ, ਉਸੇ ਨੂੰ ਪ੍ਰਭੂ-ਮਾਲਕ ਮਿਲਦਾ ਹੈ॥੪॥

■

*ਸੰਪਾਦਕੀ...*

# 400ਸਾਲਾ ਪ੍ਰਕਾਸ਼ ਗੁਰਪੁਰਬ 'ਤੇ ਸ਼੍ਰੋਮਣੀ ਕਮੇਟੀ ਪ੍ਰਧਾਨ ਦੇ ਮਹੱਤਵਪੂਰਨ ਐਲਾਨ

ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ੪੦੦ ਸਾਲਾ ਪ੍ਰਕਾਸ਼ ਗੁਰਪੁਰਬ ਸਿੱਖ ਜਗਤ ਵੱਲੋਂ ੧ ਮਈ ੨੦੨੧ ਨੂੰ ਸ਼ਰਧਾ ਤੇ ਸਤਿਕਾਰ ਨਾਲ ਮਨਾਇਆ ਗਿਆ ਹੈ। ਬੇਸ਼ੱਕ ਕਰੋਨਾ ਦੇ ਚੱਲਦਿਆਂ ਵਿਸ਼ਾਲ ਸਮਾਗਮ ਨਹੀਂ ਕੀਤੇ ਜਾ ਸਕੇ ਪਰੰਤੂ ਸਿੱਖ ਪੰਥ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰੂ ਸਾਹਿਬ ਦੇ ਪ੍ਰਕਾਸ਼ ਅਸਥਾਨ ਗੁਰਦੁਆਰਾ ਗੁਰੂ ਕੇ ਮਹਿਲ ਸ੍ਰੀ ਅੰਮ੍ਰਿਤਸਰ ਸਾਹਿਬ ਅਤੇ ਸ੍ਰੀ ਦਰਬਾਰ ਸਾਹਿਬ ਨਾਲ ਸਬੰਧਤ ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਵਿਸ਼ੇਸ਼ ਸਮਾਗਮ ਆਯੋਜਿਤ ਕੀਤੇ ਗਏ। ਇਨ੍ਹਾਂ ਸਮਾਗਮਾਂ ਦੌਰਾਨ ਸੰਗਤ ਦੀ ਭਰਵੀਂ ਹਾਜ਼ਰੀ ਤੋਂ ਸੰਕੋਚ ਜ਼ਰੂਰ ਕੀਤਾ ਗਿਆ ਪਰੰਤੂ ਸਿੱਖ ਪੰਥ ਦੀਆਂ ਪ੍ਰਤੀਨਿਧ ਸ਼ਖਸੀਅਤਾਂ ਨੇ ਸਮਾਗਮਾਂ ਦੌਰਾਨ ਸ਼ਮੂਲੀਅਤ ਕਰਕੇ ਗੁਰੂ ਸਾਹਿਬ ਨੂੰ ਸਤਿਕਾਰ ਭੇਟ ਕੀਤਾ। ਮੁੱਖ ਸਮਾਗਮ ਦੌਰਾਨ ਜਿਥੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਸਮੁੱਚੀ ਸਿੱਖ ਕੌਮ ਨੂੰ ਇਕ ਆਧੁਨਿਕ ਹਸਪਤਾਲ ਸਥਾਪਤ ਕਰਨ ਅਤੇ ਵਾਤਾਵਰਣ ਦੀ ਸ਼ੁੱਧਤਾ ਲਈ ਇੱਕ-ਇੱਕ ਰੁੱਖ ਲਗਾਉਣ ਦਾ ਸੱਦਾ ਦਿੱਤਾ, ਉਥੇ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਵੱਲੋਂ ਕੀਤੇ ਗਏ ਐਲਾਨ ਵੀ ਵੱਡੇ ਮਹੱਤਵ ਵਾਲੇ ਹਨ। ਉਨ੍ਹਾਂ ਗੁਰੂ ਸਾਹਿਬ ਜੀ ਦੇ ਪ੍ਰਕਾਸ਼ ਅਸਥਾਨ ਤੋਂ ਲੈ ਕੇ ਸ਼ਹਾਦਤ ਤਕ ਦੇ ਸਫਰ ਦੀ ਸਾਰੀ ਯਾਤਰਾ ਨੂੰ ਵੀਡੀਓ ਡਾਕੂਮੈਂਟਰੀ ਰਾਹੀਂ ਦੇਸ਼-ਵਿਦੇਸ਼ ਦੀ ਸੰਗਤ ਤਕ ਪਹੁੰਚਾਉਣ ਅਤੇ ਗੁਰੂ ਸਾਹਿਬ ਦੀ ਬਾਣੀ ਨੂੰ ਪੰਜ ਭਾਸ਼ਾਵਾਂ ਵਿਚ ਛਪਵਾ ਕੇ ਸੰਗਤ ਅਰਪਣ ਕਰਨ ਦੀ ਵਚਨਬੱਧਤਾ ਪ੍ਰਗਟਾਈ ਹੈ। ਇਹ ਬੇਹੱਦ ਖਾਸ ਫੈਸਲਾ ਹੈ, ਜਿਸ ਨਾਲ ਗੁਰੂ ਸਾਹਿਬ ਦੀ ਬਾਣੀ ਨੂੰ ਵੱਖ-ਵੱਖ ਭਾਸ਼ਾਵਾਂ ਜਾਣਨ ਵਾਲੇ ਸਮਝ ਸਕਣਗੇ। ਇਸਦੇ ਨਾਲ ਹੀ ਸਮੇਂ ਦੇ ਪ੍ਰਸੰਗ ਵਿਚ ਗੁਰੂ ਸਾਹਿਬ ਜੀ ਦਾ ਜੀਵਨ ਇਤਿਹਾਸ ਵੀਡੀਓ ਦਸਤਾਵੇਜ਼ਾਂ ਰਾਹੀਂ ਪ੍ਰਚਾਰਨਾਂ ਵੀ ਸਟੀਕ ਫੈਸਲਾ ਹੈ। ਗੁਰੂ ਸਾਹਿਬ ਜੀ ਦਾ ਜੀਵਨ ਮਾਨਵ ਅਧਿਕਾਰਾਂ ਦੀ ਸੁਰੱਖਿਆ ਅਤੇ ਧਾਰਮਿਕ ਆਜ਼ਾਦੀ ਲਈ ਰਾਹ ਦਸੇਰਾ ਹੈ। ਉਨ੍ਹਾਂ ਦੀ ਸ਼ਹਾਦਤ ਮਨੁੱਖੀ ਸਰੋਕਾਰਾਂ ਨਾਲ ਜੁੜੀ ਹੋਈ ਹੈ। ਕਿਸੇ ਧਰਮ ਨੂੰ ਬਚਾਉਣ ਲਈ ਗੁਰੂ ਸਾਹਿਬ ਜੀ ਦੀ ਸ਼ਹਾਦਤ ਵਿਸ਼ਵ ਧਰਮ ਇਤਿਹਾਸ ਅੰਦਰ ਕ੍ਰਾਂਤੀਕਾਰੀ ਸੁਨੇਹਾ ਹੈ। ਇਸ ਤੋਂ ਪੂਰੀ ਦੁਨੀਆਂ ਨੂੰ ਵਾਕਫ ਕਰਵਾਉਣ ਲਈ ਪੁਖਤਾ ਯਤਨ ਜ਼ਰੂਰੀ ਹਨ। ਇਸ ਪ੍ਰਸੰਗ ਵਿਚ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਦੇ ਐਲਾਨ ਖਾਸ ਅਹਿਮੀਅਤ ਰੱਖਦੇ ਹਨ। ਆਧੁਨਿਕ ਮਾਧਿਅਮ ਰਾਹੀਂ ਗੁਰੂ ਸਾਹਿਬ ਜੀ ਦੇ ਜੀਵਨ, ਸਫਰ ਅਤੇ ਵਿਚਾਰਧਾਰਾ ਨੂੰ ਉਭਾਰਨ ਲਈ ਸ਼੍ਰੋਮਣੀ ਕਮੇਟੀ ਦੀ ਵਚਨਬੱਧਤਾ ਨਿਰਸੰਦੇਹ ਸ਼ਲਾਘਾਯੋਗ ਹੈ। ੪੦੦ ਸਾਲਾ ਪ੍ਰਕਾਸ਼ ਦਿਹਾੜੇ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਵੱਲੋਂ ਗੁਰੂ ਸਾਹਿਬ ਜੀ ਦੇ ਨਿਕਟਵਰਤੀ ਸਿੱਖਾਂ ਦੀਆਂ ਦਸਤਾਵੇਜ਼ੀ ਫਿਲਮਾਂ ਬਣਾਉਣ ਦਾ ਵੀ ਐਲਾਨ ਕੀਤਾ ਗਿਆ ਹੈ। ਇਸਦੇ ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਸ੍ਰੀ ਫਤਹਿਗੜ੍ਹ ਸਾਹਿਬ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਨਾਮ 'ਤੇ ਚੇਅਰ ਸਥਾਪਤ ਕਰਨ ਅਤੇ ਯੂਨੀਵਰਸਿਟੀ ਵਿਖੇ ਗੁਰੂ ਸਾਹਿਬ ਦੇ ਨਾਲ-ਨਾਲ ਉਨ੍ਹਾਂ ਦੇ ਅਨਿਨ ਸਿੱਖਾਂ ਦੇ ਜੀਵਨ ਇਤਿਹਾਸ ਨੂੰ ਖੋਜ ਦਾ ਵਿਸ਼ਾ ਬਣਾਉਣ ਦੀ ਗੱਲ ਚੰਗਾ ਸੰਕੇਤ ਹੈ।

ਇਹ ਸਮੁੱਚੇ ਸਿੱਖ ਜਗਤ ਦਾ ਫਰਜ਼ ਹੈ ਕਿ ਨੌਵੇਂ ਪਾਤਸ਼ਾਹ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਹੁੰਦਿਆਂ ਗੁਰੂ ਸਾਹਿਬ ਜੀ ਦੇ ਵਿਚਾਰਾਂ ਨੂੰ ਆਪਣੇ ਜੀਵਨ ਦਾ ਹਿੱਸਾ ਬਣਾਈਏ। ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਵੱਲੋਂ ਦਿੱਤੇ ਗਏ ਸੱਦੇ ਦੀ ਰੌਸ਼ਨੀ ਵਿਚ ਮੁਫਤ ਆਧੁਨਿਕ ਹਸਪਤਾਲ ਸਥਾਪਤ ਕਰਨ ਦੇ ਵਿਚਾਰ ਨੂੰ ਅਮਲ ਵਿਚ ਲਿਆਉਣਾ ਵੀ ਕੌਮੀ ਜ਼ਿੰਮੇਵਾਰੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਵੱਲੋਂ ਕੀਤੇ ਗਏ ਮਹੱਤਵਪੂਰਨ ਐਲਾਨਾਂ ਵਿਚ ਵੀ ਕੌਮ ਨੂੰ ਭਾਗੀ ਬਣਨਾ ਚਾਹੀਦਾ ਹੈ। ਇਨ੍ਹਾ ਸਾਰੇ ਕਾਰਜਾਂ ਨੂੰ ਪ੍ਰਫੁੱਲਤ ਹੁੰਦਾ ਵੇਖਣਾ ਕੌਮ ਦੀ ਰੀਝ ਬਣਨੀ ਜ਼ਰੂਰੀ ਹੈ। ਸ਼੍ਰੋਮਣੀ ਕਮੇਟੀ ਸਮੁੱਚੇ ਸਿੱਖ ਜਗਤ ਦੀ ਪ੍ਰਤੀਨਿਧਤਾ ਕਰਦੀ ਹੈ ਜਿਸਦੇ ਫੈਸਲਿਆਂ ਨੂੰ ਸਹਿਯੋਗ ਕਰਨਾ ਹਰ ਸਿੱਖ ਦਾ ਪਰਮ ਕਰਮ ਕਰਤੱਵ ਹੈ। ਆਸ ਹੈ ਕਿ ਗੁਰੂ ਸਾਹਿਬ ਦੇ ੪੦੦ ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਸਿੱਖ ਕੌਮ ਬੇਹਤਰ ਪ੍ਰਾਪਤੀਆਂ ਦੇ ਰਾਹ ਤੁਰੇਗੀ, ਜਿਸ ਨਾਲ ਭਵਿੱਖ ਅੰਦਰ ਕੌਮੀ ਯੋਜਨਾਵਾਂ ਨੂੰ ਸਫਲਤਾ ਅਵੱਸ਼ ਮਿਲੇਗੀ। ■

# ਮਨੁੱਖੀ ਅਧਿਕਾਰਾਂ ਦੇ ਰਖਵਾਲੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ

*-ਬੀਬੀ ਜਗੀਰ ਕੌਰ**

ਸਿੱਖ ਧਰਮ ਇਤਿਹਾਸ ਦੇ ਸ਼ਤਾਬਦੀ ਦਿਹਾੜਿਆਂ ਦੀ ਲੜੀ ਵਿਚ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ੪੦੦ ਸਾਲਾ ਪ੍ਰਕਾਸ਼ ਗੁਰਪੁਰਬ ੧ ਮਈ ੨੦੨੧ ਨੂੰ ਸਿੱਖ ਕੌਮ ਵੱਲੋਂ ਸ਼ਰਧਾ ਤੇ ਸਤਿਕਾਰ ਨਾਲ ਮਨਾਇਆ ਗਿਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸਿੱਖਾਂ ਦੀ ਨੁਮਾਇੰਦਾ ਧਾਰਮਿਕ ਸੰਸਥਾ ਹੋਣ ਨਾਤੇ ਸ਼ਤਾਬਦੀਆਂ ਦੇ ਸਮਾਗਮ ਆਯੋਜਿਤ ਕਰਨ ਦਾ ਮਾਣ ਹਾਸਲ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ੪੦੦ ਸਾਲਾ ਪ੍ਰਕਾਸ਼ ਦਿਹਾੜੇ ਮੌਕੇ ਵੀ ਗੁਰੂ ਸਾਹਿਬ ਦੀ ਪ੍ਰਕਾਸ਼ ਨਗਰੀ ਹੋਣ ਕਰਕੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸਮਾਗਮ ਕੀਤੇ ਗਏ। ਬੇਸ਼ੱਕ ਕੋਰੋਨਾ ਮਹਾਮਾਰੀ ਕਾਰਨ ਸਮਾਗਮਾਂ ਵਿਚ ਭਰਵੀਂ ਸੰਗਤੀ ਸ਼ਮੂਲੀਅਤ ਦੀ ਥਾਂ ਸੰਕੇਤਕ ਤੌਰ 'ਤੇ ਸ਼ਤਾਬਦੀ ਸਬੰਧੀ ਸਮਾਗਮ ਰੱਖੇ ਗਏ ਸਨ, ਪਰੰਤੂ ਪੰਥ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ ਤੇ ਜਥੇਬੰਦੀਆਂ ਦੇ ਨੁਮਾਇੰਦਿਆਂ ਦੀ ਭਰਵੀਂ ਸ਼ਮੂਲੀਅਤ ਨਾਲ ਸਮਾਗਮ ਯਾਦਗਾਰੀ ਰਹੇ ਹਨ। ਇਨ੍ਹਾਂ ਸਮਾਗਮਾਂ ਦਾ ਵੱਖ-ਵੱਖ ਮਾਧਿਅਮਾਂ ਰਾਹੀਂ ਸਿੱਧਾ ਪ੍ਰਸਾਰਣ ਕੀਤਾ ਗਿਆ ਤਾਂ ਜੋ ਦੇਸ਼ ਦੁਨੀਆਂ ਦੀਆਂ ਸੰਗਤਾਂ ਸਮਾਗਮ ਨਾਲ ਜੁੜ ਸਕਣ।

ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਆਦਰਸ਼ਕ ਸ਼ਖ਼ਸੀਅਤ ਮਾਨਵਤਾ ਨੂੰ ਮੁਕੰਮਲ ਅਜ਼ਾਦੀ ਦੇ ਰਾਹ ਤੋਰਨ ਵਾਲੀ ਹੈ। ਸਿੱਖ ਇਤਿਹਾਸ ਪੜ੍ਹਦਿਆਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਵਲੋਂ ਪਾਏ ਪੂਰਨੇ ਮਨੁੱਖਤਾ ਨੂੰ ਇਕ ਰੱਖਿਅਕ ਸ਼ਖ਼ਸੀਅਤ ਦੇ ਰੂਪ ਵਿਚ ਸੁਰੱਖਿਆ ਦਾ ਅਹਿਸਾਸ ਦੇਣ ਵਾਲੇ ਹਨ। ਗੁਰੂ ਸਾਹਿਬ ਦਾ ਜੀਵਨ ਇਤਿਹਾਸ ਮਨੁੱਖ ਸ਼੍ਰੇਣੀ ਦੇ ਵਿਚਾਰ ਤੇ ਵਿਸ਼ਵਾਸ ਦੀ ਅਜ਼ਾਦੀ ਦੇ ਨਾਲ-ਨਾਲ ਬੁਨਿਆਦੀ ਹੱਕਾਂ ਤੇ ਅਧਿਕਾਰਾਂ ਦੀ ਬਰਕਰਾਰੀ ਦਾ ਲਖਾਇਕ ਹੈ। ਨੌਵੇਂ ਪਾਤਸਾਹ ਦੀ ਦੇਣ ਨੂੰ ਮਨੁੱਖਤਾ ਕਦੇ ਵੀ ਅੱਖੋਂ ਓਹਲੇ ਨਹੀਂ ਕਰ ਸਕਦੀ ਕਿਉਂਕਿ ਉਨ੍ਹਾਂ ਨੇ ਧਰਮ ਇਤਿਹਾਸ ਅੰਦਰ ਜਬਰ ਦੇ ਖਿਲਾਫ ਕੁਰਬਾਨੀ ਦੇ ਕੇ ਜੋ ਪੈੜਾਂ ਸਿਰਜੀਆਂ ਉਸ ਦਾ ਕੋਈ ਸਾਨੀ ਨਹੀਂ। ਜ਼ਾਲਮ ਮੁਗਲ ਹਕੂਮਤ ਦੇ ਕੱਟੜਵਾਦੀ ਬਾਦਸ਼ਾਹ ਔਰੰਗਜ਼ੇਬ ਦੀਆਂ ਉਮੀਦਾਂ ਅਤੇ ਮਾਨਵਤਾ ਵਿਰੋਧੀ ਗਤੀਵਿਧੀਆਂ ਦੇ ਅੰਤ ਲਈ ਗੁਰੂ ਸਾਹਿਬ ਦੀ ਸ਼ਹਾਦਤ ਮਿਸਾਲੀ ਹੈ। ਸਭ ਤੋਂ ਵੱਡੇ ਸਾਮਰਾਜ ਮੁਗਲ ਸਲਤਨਤ ਦੀ ਰਾਜ ਸ਼ਕਤੀ ਨੂੰ ਗੁਰੂ ਸਾਹਿਬ ਦੀ ਚੁਣੌਤੀ ਮਾਨਵਤਾ ਲਈ ਇਕ ਸੁਖਦ ਅਹਿਸਾਸ ਹੋ ਨਿਬੜੀ। ਔਰੰਗਜੇਬ ਵੱਲੋਂ ਸਾਰੇ ਹਿੰਦੋਸਤਾਨ ਨੂੰ ਇਸਲਾਮ ਦੇ ਦਾਇਰੇ ਵਿਚ ਲਿਆਉਣ ਲਈ ਜਬਰੀ ਧਰਮ ਤਬਦੀਲੀ ਦੀ ਤੁਅਸਬੀ ਤੇ ਹਿੰਸਕ ਨੀਤੀ ਨੂੰ ਗੁਰੂ ਸਾਹਿਬ ਨੇ ਹੀ ਰੋਕਿਆ। ਪਰਉਪਕਾਰੀ ਭਾਵਨਾ, ਨਿਰਭੈਤਾ ਅਤੇ ਦ੍ਰਿੜਤਾ ਨਾਲ ਔਰੰਗਜ਼ੇਬ ਦੀ ਹੀ ਰਾਜਧਾਨੀ ਦਿੱਲੀ ਵਿਚ ਜਾ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਇਨਕਲਾਬੀ ਵੰਗਾਰ ਦਿੱਤੀ ਅਤੇ ਉਸ ਦੀ ਧਾਰਮਿਕ ਨੀਤੀ ਨੂੰ ਵੱਡੇ ਸਵਾਲਾਂ ਦੇ ਸਾਹਮਣੇ ਲਿਆਂਦਾ।

ਮਾਨਵਤਾ ਦੇ ਹਮਦਰਦ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਪ੍ਰਕਾਸ਼ ਮਾਤਾ ਨਾਨਕੀ ਜੀ ਅਤੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗ੍ਰਿਹ ਅੰਮ੍ਰਿਤਸਰ ਵਿਖੇ ਗੁਰਦੁਆਰਾ ਗੁਰੂ ਕੇ ਮਹਿਲ ਦੇ ਸਥਾਨ 'ਤੇ ੧੬੨੧ ਈ: ਨੂੰ ਹੋਇਆ। ਆਪ ਛੇਵੇਂ ਪਾਤਸ਼ਾਹ ਜੀ ਦੇ ਸਭ ਤੋਂ ਛੋਟੇ ਸਾਹਿਬਜ਼ਾਦੇ ਸਨ। ਆਪ ਜੀ ਦੀ ਪੜ੍ਹਾਈ, ਸਿਖਲਾਈ ਮੀਰੀ ਪੀਰੀ ਦੇ ਮਾਲਿਕ ਸ੍ਰੀ ਗੁਰੂ ਹਰਿਗੋਬਿੰਦ

---

**ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।*

ਸਾਹਿਬ ਜੀ ਦੀ ਨਿਗਰਾਨੀ ਹੇਠ ਪ੍ਰਵਾਨ ਚੜ੍ਹੀ। ਆਪ ਜੀ ਨੂੰ ਪੜ੍ਹਾਈ ਦੇ ਨਾਲ-ਨਾਲ ਸ਼ਸਤਰਾਂ ਤੇ ਘੋੜ ਸਵਾਰੀ ਦੀ ਸਿਖਲਾਈ ਵੀ ਦਿੱਤੀ ਗਈ। ਆਪ ਜੀ ਨੇ ਮੁਗ਼ਲਾਂ ਨਾਲ ਕਰਤਾਰਪੁਰ ਦੀ ਜੰਗ ਵਿਚ ਆਪ ਨੇ ਵੱਡੇ ਸੂਰਬੀਰਾਂ ਦੀ ਤਰ੍ਹਾਂ ਅਨੋਖੀ ਬਹਾਦਰੀ ਵਿਖਾਈ, ਤੇ ਆਪਣੇ ਆਪ ਨੂੰ ਤੇਗ ਦੇ ਧਨੀ ਸਾਬਤ ਕੀਤਾ। ਆਪ ਜੀ ਦਾ ਵਿਆਹ ਕਰਤਾਰਪੁਰ ਨਿਵਾਸੀ ਸ੍ਰੀ ਲਾਲ ਚੰਦ ਜੀ ਦੀ ਸਪੁੱਤਰੀ ਗੁਜਰੀ ਜੀ ਨਾਲ ਹੋਇਆ। ਗੁਰੂ ਪਦਵੀ ਧਾਰਣ ਉਪਰੰਤ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਜਿੱਥੇ ਦੇਸ਼ ਦੇ ਵੱਖ-ਵੱਖ ਭਾਗਾਂ ਵਿਚ ਪ੍ਰਚਾਰ ਦੌਰੇ ਕੀਤੇ, ਉਥੇ ਸ਼ਿਵਾਲਕ ਦੀ ਰਮਣੀਕ ਵਾਦੀ ਵਿਚ ਦਰਿਆ ਸਤਲੁਜ ਦੇ ਕੰਢੇ ਤੇ ਸ੍ਰੀ ਅਨੰਦਪੁਰ ਸਾਹਿਬ ਨਗਰ ਦੀ ਸਥਾਪਨਾ ਵੀ ਕੀਤੀ। ਇਤਿਹਾਸ ਅਨੁਸਾਰ ਕਸ਼ਮੀਰੋਂ ਆਏ ਪੰਡਿਤਾਂ ਦੇ ਵਫ਼ਦ ਨੇ ਅਨੰਦਪੁਰ ਸਾਹਿਬ ਵਿਖੇ ਆ ਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਔਰੰਗਜ਼ੇਬ ਦੀ ਹਕੂਮਤ ਵੱਲੋਂ ਕੀਤੀ ਜਾ ਰਹੀ ਜ਼ਬਰੀ ਧਰਮ ਤਬਦੀਲੀ ਦੀ ਦੁੱਖਾਂ ਭਰੀ ਦਾਸਤਾਨ ਸੁਣਾਈ ਤਾਂ ਸਤਿਗੁਰਾਂ ਨੇ ਉਤਰ ਦਿੱਤਾ ਕਿ ਕਿਸੇ ਪਵਿੱਤਰ ਆਤਮਾ ਦੀ ਕੁਰਬਾਨੀ ਨਾਲ ਹੀ ਹਕੂਮਤ ਦੇ ਅੱਤਿਆਚਾਰ ਰੁੱਕ ਸਕਣਗੇ। ਇਸ ਸਮੇਂ ਕੋਲ ਖਲੋਤੇ ੯ ਸਾਲਾਂ ਦੇ ਬਾਲਕ ਸ੍ਰੀ ਗੋਬਿੰਦ ਰਾਏ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੇ ਆਖਿਆ ਕਿ ਆਪ ਨਾਲੋਂ ਵਧੇਰੇ ਹੋਰ ਮਹਾਨ ਪੁਰਸ਼ ਹੋਰ ਕੌਣ ਹੋ ਸਕਦਾ ਹੈ? ਪਾਤਸ਼ਾਹ ਨੇ ਬਾਲ ਸ੍ਰੀ ਗੋਬਿੰਦ ਰਾਏ ਨੂੰ ਬੜੇ ਪ੍ਰਤਾਪੀ ਤੇ ਪ੍ਰਤੱਖ ਸਮਝ ਕੇ ਆਪਣੇ ਗਲੇ ਲਗਾ ਲਿਆ ਅਤੇ ਉਸੇ ਸਮੇਂ ਕਸ਼ਮੀਰੀ ਪੰਡਿਤਾਂ ਨੂੰ ਕਹਿ ਦਿੱਤਾ ਕਿ ਉਹ ਬਾਦਸ਼ਾਹ ਨੂੰ ਜਾ ਕੇ ਆਖ ਦੇਣ ਕਿ ਪਹਿਲਾਂ ਉਨ੍ਹਾਂ ਦੇ ਗੁਰੂ ਤੇਗ ਬਹਾਦਰ ਨੂੰ ਇਸਲਾਮ ਵਿਚ ਲੈ ਆਉਣ, ਫਿਰ ਆਪੇ ਹੀ ਸਭ ਮੁਸਲਮਾਨ ਬਣ ਜਾਣਗੇ। ਇਹ ਇਕ ਧਰਮੀ ਖੇਤਰ ਦੇ ਸੱਚੇ ਪਾਤਸ਼ਾਹ ਦੀ ਦੁਨਿਆਵੀ ਬਾਦਸ਼ਾਹ ਨੂੰ ਵੰਗਾਰ ਸੀ। ਉਧਰ ਜਦੋਂ ਕਸ਼ਮੀਰੀ ਪੰਡਿਤਾਂ ਨੇ ਔਰੰਗਜ਼ੇਬ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਸੁਨੇਹਾ ਦਿੱਤਾ ਤਾਂ ਉਹ ਮਨ ਹੀ ਮਨ ਬਹੁਤ ਖੁਸ਼ ਹੋਇਆ ਕਿਉਂਕਿ ਹੁਣ ਤਾਂ ਸਿਰਫ ਇਕੋ ਹੀ ਬੰਦੇ ਨੂੰ ਇਸਲਾਮ ਦੇ ਦਾਇਰੇ ਵਿਚ ਲਿਆ ਕੇ ਸਾਰੇ ਹਿੰਦੁਸਤਾਨ ਨੂੰ ਇਸਲਾਮ ਦੇ ਝੰਡੇ ਥੱਲੇ ਲਿਆਉਣਾ ਬਹੁਤ ਹੀ ਸੌਖਾ ਕੰਮ ਸੀ, ਪਰ ਉਸ ਨੂੰ ਇਸ ਦੇ ਅੰਦਰ ਛੁਪੀ ਵੰਗਾਰ ਨਜ਼ਰ ਨਹੀਂ ਸੀ ਆਈ। ਔਰੰਗਜ਼ੇਬ ਬਾਦਸ਼ਾਹ ਨੇ ਗੁਰੂ ਸਾਹਿਬ ਦੀ ਗ੍ਰਿਫਤਾਰੀ ਦਾ ਹੁਕਮ ਜਾਰੀ ਕਰ ਦਿੱਤਾ। ਓਧਰ ਗੁਰੂ ਸਾਹਿਬ ਵੀ ਗੁਰੂ ਪਰਿਵਾਰ ਤੇ ਸਿੱਖ ਸੰਗਤਾਂ ਨੂੰ ਉਪਦੇਸ਼ ਦੇ ਕੇ ਕੁਝ ਚੋਣਵੇਂ ਸਿੱਖਾਂ ਸਹਿਤ ਦਿੱਲੀ ਲਈ ਰਵਾਨਾ ਹੋ ਗਏ। ਆਗਰੇ ਵਿਖੇ ਗ੍ਰਿਫਤਾਰ ਕਰਨ ਉਪਰੰਤ ਗੁਰੂ ਸਾਹਿਬ ਨੂੰ ਦਿੱਲੀ ਲਿਜਾਇਆ ਗਿਆ। ਹਕੂਮਤ ਨੇ ਪਹਿਲਾਂ ਤਾਂ ਬਹੁਤ ਡਰਾਵੇ ਤੇ ਲਾਲਚ ਦਿੱਤੇ ਕਿ ਉਹ ਮੁਸਲਮਾਨ ਬਣ ਜਾਣ, ਪਰ ਜਦੋਂ ਗੁਰੂ ਸਾਹਿਬ ਨਾ ਮੰਨੇ ਤਾਂ ਉਨ੍ਹਾਂ ਦੇ ਨਾਲ ਗ੍ਰਿਫਤਾਰ ਕੀਤੇ ਪਿਆਰੇ ਸਿੱਖਾਂ ਨੂੰ ਗੁਰੂ ਸਾਹਿਬ ਜੀ ਦੀਆਂ ਅੱਖਾਂ ਦੇ ਸਾਹਮਣੇ ਹੀ ਬੜੇ ਹੀ ਤਸੀਹੇ ਦਿੱਤੇ ਗਏ ਤੇ ਉਹ ਸ਼ਹੀਦੀ ਪਾ ਗਏ। ਅਖੀਰ ਜ਼ਾਲਮਾਂ ਨੇ ਗੁਰੂ ਸਾਹਿਬ ਜੀ ਨੂੰ ਵੀ ਸ਼ਹੀਦ ਕਰ ਦਿੱਤਾ। ਸੰਸਾਰ ਵਿਚ ਬਹੁਤ ਪੁਰਸ਼ਾਂ ਨੇ ਆਪਣੇ ਦੇਸ਼, ਕੌਮ ਜਾਂ ਆਪਣੇ ਧਰਮ ਨੂੰ ਬਚਾਉਣ ਲਈ ਕੁਰਬਾਨੀਆਂ ਦਿੱਤੀਆਂ ਹੋਣਗੀਆਂ, ਪਰ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਹੋਰਨਾਂ ਦੇ ਧਰਮ ਨੂੰ ਬਚਾਉਣ ਲਈ ਅਤੇ ਮਨੁੱਖਤਾ ਦੇ ਮੁੱਢਲੇ ਅਧਿਕਾਰਾਂ ਲਈ ਕੁਰਬਾਨੀ ਦਿੱਤੀ।

ਨੌਵੇਂ ਪਾਤਸ਼ਾਹ ਜੀ ਦਾ ਜੀਵਨ ਮਨੁੱਖਤਾ ਲਈ ਚਾਨਣ-ਮੁਨਾਰਾ ਹੈ। ਗੁਰੂ ਸਾਹਿਬ ਨੇ ਮਾਨਵ ਧਰਮ ਦੀ ਸੁਰੱਖਿਆ ਭਾਵ ਧਾਰਮਿਕ ਆਜ਼ਾਦੀ ਵਾਲੇ ਬੁਨਿਆਦੀ ਹੱਕਾਂ-ਅਧਿਕਾਰਾਂ ਦੀ ਬਰਕਰਾਰੀ ਲਈ ਸ਼ਹਾਦਤ ਦਿੱਤੀ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ੪੦੦ ਸਾਲਾ ਪ੍ਰਕਾਸ਼ ਪੁਰਬ ਮਨਾਉਂਦਿਆਂ ਉਨ੍ਹਾਂ ਦੇ ਜੀਵਨ ਤੋਂ ਸੇਧ ਲੈਣ ਦੀ ਲੋੜ ਹੈ। ਪੰਥ ਦੀ ਸੇਵਾਦਾਰ ਹੋਣ ਨਾਤੇ ਮੈਂ ਗੁਰੂ ਸਾਹਿਬ ਜੀ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਦੀ ਦੇਸ਼ ਵਿਦੇਸ਼ ਅੰਦਰ ਵਸਦੀਆਂ ਸੰਗਤਾਂ ਨੂੰ ਵਧਾਈ ਦਿੰਦੀ ਹੋਈ ਬੇਨਤੀ ਕਰਦੀ ਹਾਂ ਕਿ ਧਰਮ ਦੀ ਵੱਡਮੁੱਲੀਆਂ ਕਦਰਾਂ ਕੀਮਤਾਂ ਨੂੰ ਜੀਵਨ ਦਾ ਹਿੱਸਾ ਬਣਾਈਏ। ਮਾਨਵਤਾ ਵਿਰੁੱਧ ਹੁੰਦੇ ਜ਼ੁਲਮਾਂ ਲਈ ਅਵਾਜ਼ ਬਣੀਏ ਅਤੇ ਸਮਾਜ ਨੂੰ ਗੁਰੂ ਆਸ਼ੇ ਅਨੁਸਾਰ ਬੇਹਤਰ ਬਣਾਉਣ ਲਈ ਯਤਨਸ਼ੀਲ ਹੋਈਏ। ■

# ਵਿਚਾਰਾਂ ਦੀ ਅਜਾਦੀ ਤੇ ਵੰਨ-ਸੁਵੰਨਤਾ ਦੇ ਰਾਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ

*-ਡਾ. ਜਸਪਾਲ ਸਿੰਘ**

ਵਿਚਾਰਾਂ ਦੀ ਆਜ਼ਾਦੀ ਤੇ ਵੰਨ-ਸੁਵੰਨਤਾ ਦੀ ਰਾਖੀ ਲਈ ਗੁਰੂ, ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਬੇਮਿਸਾਲ ਹੈ। ਵਿਸ਼ਵ ਭਰ ਦੇ ਦਸਤਾਵੇਜ਼ਾਂ ਵਿਚੋਂ ਕਿਧਰੇ ਹੋਰ ਇਹੋ ਜਿਹੀ ਮਿਸਾਲ ਨਹੀਂ ਮਿਲਦੀ, ਜਿਸ ਵਿਚ ਕਿਸੇ ਇਤਿਹਾਸਕ ਸ਼ਖ਼ਸੀਅਤ ਨੇ ਉਸ ਵਿਚਾਰ ਦੀ ਰੱਖਿਆ ਲਈ ਆਪਣੀ ਸ਼ਹਾਦਤ ਦੇ ਦਿੱਤੀ ਹੋਵੇ, ਜਿਸ ਵਿਚਾਰ ਨਾਲ ਉਸ ਦੀ ਆਪਣੀ ਸਹਿਮਤੀ ਨਾ ਹੋਵੇ ਜਾਂ ਫਿਰ ਇਉਂ ਕਹੀਏ ਤਾਂ ਹੋਰ ਸਪੱਸ਼ਟ ਹੋਵੇਗਾ ਕਿ ਧਰਮਾਂ ਦੀ ਦੁਨੀਆ ਵਿਚ ਕੋਈ ਹੋਰ ਅਜਿਹੀ ਘਟਨਾ ਵੇਖਣ ਵਿਚ ਨਹੀਂ ਆਉਂਦੀ, ਜਿਸ ਵਿਚ ਇਕ ਧਰਮ ਦੇ ਆਗੂ ਨੇ ਦੂਜੇ ਧਰਮ ਦੇ ਧਰਮ-ਚਿੰਨ੍ਹਾਂ ਦੀ ਹੋਂਦ ਤੇ ਬਰਕਰਾਰੀ ਲਈ ਆਪਣਾ ਬਲੀਦਾਨ ਦਿੱਤਾ ਹੋਵੇ। ਇਸੇ ਅਦੁੱਤੀ ਹਕੀਕਤ ਨੂੰ ਕਲਮਬੰਦ ਕਰਨ ਲਈ, ਪਿਤਾ ਗੁਰੂ ਦੀ ਸ਼ਹਾਦਤ ਉਪਰ ਆਪਣੇ ਸ਼ਰਧਾ ਦੇ ਫੁੱਲ ਅਰਪਣ ਕਰਦਿਆਂ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਸੀ 'ਤੇਗ ਬਹਾਦਰ ਸੀ ਕ੍ਰਿਆ ਕਰੀ ਨਾ ਕਿਨਹੂ ਆਨ'।

ਅਸਲ ਵਿਚ, ਗੁਰੂ ਤੇਗ ਬਹਾਦਰ ਜੀ ਦਾ ਸਮੁੱਚਾ ਜੀਵਨ ਮਾਨਵਤਾ ਨੂੰ ਸਮਰਪਿਤ ਸੀ। ਦੂਜਿਆਂ ਲਈ ਆਪਾ ਵਾਰਨਾ ਹੀ ਉਨ੍ਹਾਂ ਦੇ ਜੀਵਨ ਦਾ ਸਾਰ ਹੈ। ਤਿਆਗ ਤੇ ਬਲੀਦਾਨ ਉਨ੍ਹਾਂ ਦੀ ਬਾਣੀ ਦਾ ਸੰਦੇਸ਼ ਹੈ। ਇਤਿਹਾਸ ਸਾਖ਼ੀ ਹੈ ਕਿ ਗੁਰੂ ਤੇਗ ਬਹਾਦਰ ਪਾਤਸ਼ਾਹ ਨੇ ਅਣਥੱਕ ਸਫ਼ਰ ਕਰ ਕੇ, ਗੁਰੂ ਨਾਨਕ ਪਾਤਸ਼ਾਹ ਦੇ ਸਮੇਂ ਤੋਂ ਗੁਰੂ ਘਰ ਨਾਲ ਜੁੜੀ ਸਿੱਖ ਸੰਗਤ ਨਾਲ ਜਾਤੀ ਸੰਪਰਕ ਪੈਦਾ ਕੀਤਾ। ਪੰਜਾਬ, ਉੱਤਰ ਪ੍ਰਦੇਸ਼, ਬਿਹਾਰ, ਬੰਗਾਲ, ਆਸਾਮ ਤੇ ਹੋਰ ਕਈ ਥਾਵਾਂ ਦੀਆਂ ਲੰਮੀਆਂ ਯਾਤਰਾਵਾਂ ਦਾ ਨਤੀਜਾ ਇਹ ਨਿਕਲਿਆ ਕਿ ਸਮੁੱਚੇ ਭਾਰਤ ਵਿਚ ਸਿੱਖ ਸੰਗਤ ਸੰਗਠਿਤ ਹੋ ਗਈ। ਇਹੋ ਸਿੱਖ ਸੰਗਤ ਬਾਅਦ ਵਿਚ ਜਥੇਬੰਦ ਹੋ ਕੇ ਖ਼ਾਲਸਾ ਪੰਥ ਦਾ ਰੂਪ ਧਾਰਨ ਕਰ ਗਈ ਅਤੇ ਫਿਰ ਹਰ ਜ਼ੁਲਮ ਤੇ ਜਬਰ ਨਾਲ ਕਰਦੀ, ਆਪਣੇ ਨਿਸ਼ਾਨੇ ਵੱਲ ਵਧਦੀ ਚਲੀ ਗਈ। ਅੱਜ ਸਾਰੀ ਦੁਨੀਆ ਗੁਰੂ ਤੇਗ ਬਹਾਦਰ ਸਾਹਿਬ ਦਾ ੪੦੦ ਸਾਲਾ ਪ੍ਰਕਾਸ਼ ਉਤਸਵ ਮਨਾ ਰਹੀ ਹੈ। ਇਸ ਮਹਾਨ ਅਵਸਰ 'ਤੇ ਮੈਨੂੰ ਕਵੀ ਸੈਨਾਪਤੀ ਦੀਆਂ ਸਤਰਾਂ ਯਾਦ ਆ ਰਹੀਆਂ ਹਨ। ਉਨ੍ਹਾਂ ਨੇ ਗੁਰੂ ਤੇਗ ਬਹਾਦਰ ਜੀ ਦੇ ਪ੍ਰਕਾਸ਼ ਦੇ ਸੰਦਰਭ ਵਿਚ ਆਪਣੀ ਅਕੀਦਤ ਭੇਟ ਕਰਦਿਆਂ ਕਿਹਾ ਸੀ:

*ਪ੍ਰਗਟ ਭਏ ਗੁਰ ਤੇਗ ਬਹਾਦਰ।*
*ਸਗਲ ਸ੍ਰਿਸ਼ਟਿ ਪੇ ਢਾਪੀ ਚਾਦਰ।*
*ਕਰਮ ਧਰਮ ਕੀ ਜਿਨਿ ਪਤਿ ਰਾਖੀ।*
*ਅਟਲ ਕਰੀ ਕਲਜੁਗ ਮੈਂ ਸਾਖੀ।*
*ਸਗਲ ਸ੍ਰਿਸ਼ਟਿ ਜਾ ਕਾ ਜਸ ਭਯੋ।*
*ਜਿਹ ਤੇ ਸਰਬ ਧਰਮ ਬੰਚਯੋ।*
*ਤੀਨ ਲੋਕ ਮੈ ਜੈ ਜੈ ਭਈ।*
*ਸਤਿਗੁਰਿ ਪੈਜ ਰਾਖਿ ਇਮ ਲਈ।*

---

**ਸਾਬਕਾ ਉਪ-ਕੁਲਪਤੀ, ਪੰਜਾਬੀ ਯੂਨੀਵਰਸਿਟੀ ਪਟਿਆਲਾ।*

ਇਤਿਹਾਸ ਵੱਲ ਝਾਤ ਮਾਰੀਏ ਤਾਂ ਇਹ ਹਕੀਕਤ ਉੱਭਰ ਕੇ ਸਾਹਮਣੇ ਆਉਂਦੀ ਹੈ ਕਿ ਗੁਰੂ ਤੇਗ ਬਹਾਦਰ ਦੀ ਸ਼ਹਾਦਤ ਦਾ ਕਾਰਨ, ਵੇਲੇ ਦੇ ਹੁਕਮਰਾਨ ਔਰੰਗਜ਼ੇਬ ਦੀ ਤੁਅੱਸਬ ਦੀ ਨੀਤੀ ਸੀ, ਜਿਸ ਦਾ ਸ਼ਿਕਾਰ ਉਸ ਵੇਲੇ ਦਾ ਸਾਰਾ ਹਿੰਦੁਸਤਾਨ ਸੀ। ਇਤਿਹਾਸ ਦੱਸਦਾ ਹੈ ਕਿ ਔਰੰਗਜ਼ੇਬ ਆਪਣੇ ਭਰਾਵਾਂ ਦਾ ਕਤਲ ਕਰ ਕੇ, ਕਾਜ਼ੀਆਂ-ਮੁੱਲਿਆਂ ਦਾ ਈਮਾਨ ਖ਼ਰੀਦ ਕੇ ਬਾਦਸ਼ਾਹਤ ਦੇ ਤਖ਼ਤ 'ਤੇ ਬੈਠਾ ਸੀ ਅਤੇ ਗੱਦੀ-ਨਸ਼ੀਨੀ ਤੋਂ ਫੌਰਨ ਬਾਅਦ ਉਸ ਨੇ ਗ਼ੈਰ-ਮੁਸਲਮਾਨ ਨੂੰ ਸ਼ਾਹੀ ਤੁਅੱਸਬ ਦਾ ਸ਼ਿਕਾਰ ਬਣਾਉਣਾ ਸ਼ੁਰੂ ਕਰ ਦਿੱਤਾ ਸੀ। ਹਿੰਦੂ ਰੀਤੀ-ਰਸਮਾਂ ਉੱਪਰ ਪਾਬੰਦੀਆਂ ਲੱਗਣੀਆਂ ਸ਼ੁਰੂ ਹੋ ਗਈਆਂ, ਉਨ੍ਹਾਂ ਦੇ ਧਰਮ ਅਸਥਾਨਾਂ ਨੂੰ ਢਾਹੁਣ ਦੇ ਆਦੇਸ਼ ਦੇ ਦਿੱਤੇ ਗਏ, ਰਾਗ ਤੇ ਗਾਇਨ ਨੂੰ ਇਸਲਾਮੀ ਸ਼ਰਾਅ ਦੇ ਉਲਟ ਕਰਾਰ ਦੇ ਕੇ ਪਾਬੰਦੀ ਲਾ ਦਿੱਤੀ ਗਈ, ਫਿਰ ਇਨ੍ਹਾਂ ਸਾਰੀਆਂ ਤੁਅੱਸਬੀ ਨੀਤੀਆਂ ਨੂੰ ਸਖ਼ਤੀ ਨਾਲ ਲਾਗੂ ਕਰਨ ਲਈ ਤਹਿਸੀਲਾਂ ਤੇ ਨਗਰਾਂ ਵਿਚ ਖ਼ਾਸ ਅਹਿਲਕਾਰ ਮੁਕੱਰਰ ਕਰ ਦਿੱਤੇ ਗਏ। ਅਜਿਹੇ ਹਾਲਾਤ ਪੈਦਾ ਕਰ ਦਿੱਤੇ ਗਏ ਕਿ ਸਾਰੇ ਗ਼ੈਰ-ਮੁਸਲਿਮ ਜਾਨ ਬਖ਼ਸ਼ੀ ਲਈ ਆਪਣਾ ਧਰਮ ਤਿਆਗ ਕੇ ਇਸਲਾਮ ਧਾਰਨ ਕਰ ਲੈਣ। ਇੱਥੋਂ ਤੱਕ ਕਿ ਖੁੱਲ੍ਹੇ ਖ਼ਿਆਲਾਂ ਵਾਲੇ ਸੰਨਿਆਸੀਆਂ, ਫ਼ਕੀਰਾਂ ਤੇ ਸੂਫ਼ੀਆਂ ਨੂੰ ਵੀ ਦੇਸ਼ ਨਿਕਾਲਾ ਦੇ ਦਿੱਤਾ ਗਿਆ ਅਤੇ ਕਈ ਥਾਵਾਂ 'ਤੇ ਉਨ੍ਹਾਂ ਦਾ ਕਤਲ ਕਰ ਦਿੱਤਾ ਗਿਆ।

ਅਜਿਹੀ ਸੰਗੀਨ ਤੇ ਗ਼ੈਰ-ਮਨੁੱਖੀ ਸਥਿਤੀ ਵਿਚ ਦੇਸ਼ ਵਾਸੀਆਂ ਦੀ ਪੁਕਾਰ ਲੈ ਕੇ ਪੰਡਿਤ ਕਿਰਪਾ ਰਾਮ ਆਪਣੇ ਸੈਂਕੜੇ ਸਾਥੀਆਂ ਨਾਲ ਅਨੰਦਪੁਰ ਪਹੁੰਚ ਗਏ ਸਨ ਅਤੇ ਦੁਖ ਭਰੀ ਵਿੱਥਿਆ ਗੁਰੂ ਪਾਤਸ਼ਾਹ ਨੂੰ ਸੁਣਾਈ ਸੀ। ਕਸ਼ਮੀਰ ਤੋਂ ਆਏ ਬ੍ਰਾਹਮਣਾਂ ਦੀ ਅਰਜੋਈ ਸੁਣਨ ਤੋਂ ਬਾਅਦ ਜੋ ਕੁਝ ਵਾਪਰਿਆ, ਉਸ ਬਾਰੇ 'ਤਵਾਰੀਖ਼ ਗੁਰੂ ਖ਼ਾਲਸਾ' ਦੀ ਇਹ ਲਿਖਤ ਉਚੇਚੇ ਤੌਰ 'ਤੇ ਪੜ੍ਹਨ ਵਾਲੀ ਹੈ। ਗਿਆਨੀ ਗਿਆਨ ਸਿੰਘ ਦਾ ਕਹਿਣਾ ਹੈ - 'ਔਰੰਗਜ਼ੇਬ ਦੇ ਜ਼ੁਲਮ ਤੇ ਹਿੰਦੂਆਂ ਦੇ ਦੁੱਖ ਸੁਣ ਕੇ ਗੁਰੂ ਜੀ ਦਾ ਦਿਲ ਪਾਣੀ-ਪਾਣੀ ਹੋ ਗਿਆ, ਢੇਰ ਚਿਰ ਤਾਈਂ ਸੋਚਦੇ ਰਹੇ, ਓੜਕ ਏਹ ਜਵਾਬ ਦਿੱਤਾ ਕਿ ਜਦੋਂ ਤੱਕ ਕੋਈ ਸਤ ਪੁਰਖ ਧਰਮ ਦੀ ਇਸ ਥਿਤੀ ਵਾਸਤੇ ਆਪਣਾ ਸਿਰ ਬਲੀਦਾਨ ਨਹੀਂ ਕਰਦਾ, ਤਦੋਂ ਤੱਕ ਹਿੰਦੂ ਧਰਮ ਦਾ ਠਹਿਰਨਾ ਔਖਾ ਹੈ। ਇਹ ਬਚਨ ਸੁਣ ਕੇ ਹੋਰ ਤਾਂ ਕੋਈ ਨਾ ਬੋਲਿਆ, ਸਾਹਿਬਜ਼ਾਦੇ ਨੇ ਜੋ ਉਦੋਂ ਨੌਂ ਬਰਸ ਦੀ ਉਮਰ ਵਾਲੇ ਸਨ, ਭਵਿੱਖਤ ਹੋਣ ਹਾਰ ਵੇਖ ਕੇ ਆਪਣੇ ਪਿਤਾ ਸਤਿਗੁਰੂ ਅੱਗੇ ਬੇਨਤੀ ਕੀਤੀ ਕਿ 'ਮਹਾਰਾਜ! ਆਪ ਤੋਂ ਅਧਿਕ ਮਹਾਤਮਾ ਤੇ ਧਰਮਾਤਮਾ ਸਤਪੁਰਖ ਧਰਮ ਦਾ ਪਯਾਰਾ ਤੇ ਰੱਖਯਕ ਹੋਰ ਕੌਣ ਹੈ ਜੋ ਸੀਸ ਦੇਵੇ?'

ਹੁਣ ਇਥੋਂ ਹੀ ਵਿਦਵਾਨ ਪੁਰਖ ਸਮਝ ਸਕਦੇ ਹਨ ਕਿ ਅਜਿਹਾ ਬਚਨ ਹੋਰ ਕੌਣ ਅਜਿਹਾ ਬਾਲਕ ਹੈ ਜੋ ਆਪਣੇ ਪਿਤਾ ਨੂੰ ਕਹਿ ਦੇਵੇ ਕਿ ਤੁਸੀਂ ਸੀਸ ਦੇਵੋ ਅਤੇ ਏਹੋ ਜੇਹਾ ਪਰਉਪਕਾਰੀ ਪਿਤਾ ਕੌਣ ਹੈ ਜੋ ਪੁੱਤਰ ਤੋਂ ਏਹ ਸੁਣ ਕੇ ਖ਼ੁਸ਼ ਹੋਵੇ?'

ਇਤਿਹਾਸ ਦੱਸਦਾ ਹੈ ਕਿ ਪੰਡਿਤਾਂ ਦੇ ਦੁਖੀ ਮਨਾਂ ਦੀ ਫ਼ਰਿਆਦ ਨੇ ਗੁਰੂ ਤੇਗ ਬਹਾਦਰ ਸਾਹਿਬ ਨੂੰ ਸਰਬ-ਉੱਚ ਕੁਰਬਾਨੀ ਲਈ ਤਿਆਰ ਕਰ ਦਿੱਤਾ ਸੀ ਅਤੇ ਫਿਰ ਗੁਰੂ ਜੀ ਨੇ ਬ੍ਰਾਹਮਣਾਂ ਰਾਹੀਂ ਇਹ ਸੁਨੇਹਾ ਹੁਕਮਰਾਨਾਂ ਅਤੇ ਸਮੁੱਚੇ ਦੇਸ਼ ਵਾਸੀਆਂ ਨੂੰ ਵੀ ਦੇ ਦਿੱਤਾ ਸੀ ਕਿ ਉਹ ਆਪਣੀ ਸ਼ਹਾਦਤ ਦੇ ਕੇ ਤੁਅੱਸਬ ਦੀ ਸ਼ਿਕਾਰ ਮਜ਼ਲੂਮ ਜਨਤਾ ਵਿਚ ਨਵੀਂ ਰੂਹ ਫੂਕਣਗੇ। ਉਨ੍ਹਾਂ ਦੀ ਸ਼ਹਾਦਤ ਤੋਂ ਬਾਅਦ ਤੁਅੱਸਬ ਦੀਆਂ ਜੜ੍ਹਾਂ ਉੱਖੜ ਜਾਣਗੀਆਂ, ਲੋਕਾਂ ਵਿਚ ਨਵੀਂ ਚੇਤਨਾ ਪੈਦਾ ਹੋਵੇਗੀ। ਮਨੁੱਖੀ ਅਧਿਕਾਰਾਂ ਦਾ ਹਨਨ ਬੰਦ ਹੋ ਜਾਵੇਗਾ ਅਤੇ ਆਪਣੇ ਹੱਕਾਂ, ਅਧਿਕਾਰਾਂ ਤੇ ਵਿਚਾਰਾਂ ਦੀ ਰਾਖੀ ਕਰਨ ਲਈ ਮਰ-ਮਿਟਣ ਵਾਲੀ ਨਵੀਂ ਜਥੇਬੰਦਕ ਸ਼ਕਤੀ ਪੈਦਾ ਹੋਵੇਗੀ।

ਇੱਥੇ ਮਹਾਂਕਵੀ ਸੰਤੋਖ ਸਿੰਘ ਦੀ ਇਕ ਇਤਿਹਾਸਕ ਰਚਨਾ ਦਾ ਵੀ ਜ਼ਿਕਰ ਕਰਨਾ ਚਾਹੁੰਦਾ

ਹਾਂ। ਇਸ ਰਚਨਾ ਵਿਚ ਉਨ੍ਹਾਂ ਦਾ ਕਹਿਣਾ ਹੈ ਕਿ ਗੁਰੂ ਤੇਗ ਬਹਾਦਰ ਜੀ ਨੇ ਵੰਨ-ਸੁਵੰਨਤਾ ਤੇ ਵਿਭਿੰਨਤਾ ਦੀ ਪੈਰਵੀ ਕਰਦਿਆਂ, ਵੇਲੇ ਦੇ ਹੁਕਮਰਾਨਾ ਨੂੰ ਤਾੜਨਾ ਕੀਤੀ ਸੀ ਅਤੇ ਕਿਹਾ ਸੀ ਕਿ ਧਰਤੀ 'ਤੇ ਸੱਤਾਧਾਰੀ ਰਾਜੇ-ਮਹਾਰਾਜੇ ਬਹੁਤ ਹੋਏ ਹਨ ਪਰ ਜਿਹੜੇ ਸੱਤਾਧਾਰੀ ਹੁਕਮਰਾਨ ਹੰਕਾਰ ਵਿਚ ਆ ਕੇ ਜ਼ੁਲਮ ਕਰਦੇ ਹਨ, ਉਹ ਆਪਣੇ ਮੂਲ ਸਮੇਤ ਫਨਾਹ ਹੋ ਜਾਂਦੇ ਹਨ। ਸਾਰੀ ਖ਼ਲਕਤ ਉਸ ਖ਼ਾਲਕ ਦੀ ਹੈ ਅਤੇ ਇਸ ਖ਼ਲਕਤ ਵਿਚ ਵਸਦੇ ਲੋਕਾਂ ਨੂੰ ਆਪਣਾ-ਆਪਣਾ ਧਰਮ ਪਿਆਰਾ ਹੁੰਦਾ ਹੈ। ਪਰੰਪਰਾ ਦੀ ਇਹ ਰੀਤ ਮਹਾਨ ਹੈ ਅਤੇ ਕੋਈ ਇਸ ਰੀਤ ਨੂੰ ਹਾਨੀ ਨਹੀਂ ਪਹੁੰਚਾ ਸਕਦਾ, ਜਿਸ ਪਰਮਾਤਮਾ ਦੀ ਇਹ ਖ਼ਲਕਤ ਹੈ ਉਹੀ ਉਨ੍ਹਾਂ ਦਾ ਰੱਖਿਅਕ ਹੈ। ਕਿਸੇ ਵਿਚ ਇਸ ਪਰੰਪਰਕ ਰੀਤ ਨੂੰ ਨੁਕਸਾਨ ਪਹੁੰਚਾਉਣ ਦੀ ਸ਼ਕਤੀ ਨਹੀਂ:

*ਸਕਲ ਖ਼ਲਕ ਖ਼ਾਲਿਕ ਕੀ ਗਾਈਏ।*
*ਇਸ ਮਹਿਂ ਆਪਾ ਨਹੀਂ ਜਨਾਈਏ।*
*ਅਪਨਿ ਧਰਮ ਸਭਿਹਿਨਿ ਕੋ ਪਯਾਰੋ।*
*ਸੁਖ ਕਾਂਖੀ ਨਹਿਂ ਤਜਹਿ ਦੁਖਾਰੋ।*
*ਨਿਜ ਨਿਜ ਧਰਮ ਰਾਖਹੀ ਜੋਇ।*
*ਉੱਤਮ ਗਤਿ ਸੋ ਪ੍ਰਾਪਤਿ ਹੋਇ।*
*ਪਰੰਪਰਾ ਕੀ ਰੀਤਿ ਮਹਾਨੀ।*
*ਕੌਨ ਸਕਹਿ ਇਸ ਕੋ ਕਰਿ ਹਾਨੀ।*
*ਇਸ ਭੂਤਲ ਪਰ ਭਏ ਘਨੇਰੇ।*
*ਤੇਜਵੰਤ ਸਮਰੱਥ ਬਡੇਰੇ।*
*ਗਰਬਤ ਗਮਨਤਿ ਜੋ ਬਿਪਰੀਤ।*
*ਮੂਲ ਸਮੇਤ ਜਾਤਿ ਸੋ ਬੀਤ।*
*ਜਿਸ ਪ੍ਰਭੁ ਨੇ ਇਹ ਜੀਵ ਉਪਾਏ।*
*ਰੱਛਕ ਹੁਇ ਸੋ ਬਨਹਿ ਸਹਾਏ।*
*ਅਪਰ ਬਿਖੈ ਕਯਾ ਸ਼ਕਤੀ ਅਹੈ।*
*ਕਰਮ ਕੁਕਰਮ ਕਰਨਿ ਕੋ ਚਹੈ।*

ਸਮੁੱਚੇ ਸੰਦਰਭ ਵਿਚ ਇੱਥੇ ਦੋ ਅਹਿਮ ਨੁਕਤੇ ਸਾਂਝੇ ਕਰਨਾ ਚਾਹੁੰਦਾ ਹਾਂ। ਪਹਿਲਾ, ਪ੍ਰਿੰ. ਸਤਿਬੀਰ ਸਿੰਘ ਮੁਤਾਬਕ ਲਾਲਾ ਦੌਲਤ ਰਾਇ ਆਪਣੀ ਇਕ ਲਿਖਤ ਵਿਚ ਦੱਸਦੇ ਹਨ ਕਿ ਅਸੀਂ ਉਲਟੀ ਗੰਗਾ ਵਹਾਉਣ ਦਾ ਅਖਾਣ ਸੁਣਦੇ ਚਲੇ ਆ ਰਹੇ ਸਾਂ ਪਰ ਅਰਥ ਗੁਰੂ ਤੇਗ ਬਹਾਦਰ ਜੀ ਨੇ ਹੀ ਸਮਝਾਏ ਹਨ।

'ਆਜ ਤਕ ਯਹ ਤੋ ਹੂਆ ਹੈ ਕਿ ਕਾਤਲ ਮਕਤੂਲ ਕੇ ਪਾਸ ਆ ਜਾਏ, ਯਹ ਨਹੀਂ ਕਿ ਮਕਤੂਲ ਕਾਤਲ ਕੇ ਪਾਸ ਆਏ, ਐਸਾ ਕਰ ਕੇ ਗੁਰੂ ਤੇਗ ਬਹਾਦਰ ਜੀ ਨੇ ਉਲਟੀ ਗੰਗਾ ਬਹਾ ਦੀ।' ਗੁਰੂ ਤੇਗ ਬਹਾਦਰ ਸਾਹਿਬ ਨੇ ਸ੍ਰੀ ਅਨੰਦਪੁਰ ਸਾਹਿਬ ਤੋਂ ਚੱਲ ਕੇ ਦਿੱਲੀ ਚਾਂਦਨੀ ਚੌਕ ਪਹੁੰਚ ਕੇ ਆਪਣੀ ਸ਼ਹਾਦਤ ਦਿੱਤੀ ਸੀ। ਦੂਜੀ ਗੱਲ, ਸਾਰੀ ਦੁਨੀਆ ਖ਼ਾਸ ਤੌਰ 'ਤੇ ਪੱਛਮੀ ਦੁਨੀਆ ਵਿਚ ਜਮਹੂਰੀਅਤ ਦੀਆਂ ਬਹੁਤ ਸਾਰੀਆਂ ਪਰਿਭਾਸ਼ਾਵਾਂ ਦਿੱਤੀਆਂ ਜਾਂਦੀਆਂ ਰਹੀਆਂ ਹਨ। ਇਸੇ ਸੰਦਰਭ ਵਿਚ ਇੰਗਲੈਂਡ ਦੇ ਬਹੁਤ ਵੱਡੇ ਵਿਚਾਰਕ 'ਐਵਿਲਿਨ ਹਾਲ' ਦੇ ਇਕ ਬਿਆਨ ਨੂੰ ਲੋਕਤੰਤਰ ਦੀ ਬੁਨਿਆਦ ਮੰਨਿਆ ਜਾਣ ਲੱਗ ਪਿਆ। ਉਸ ਦਾ ਕਥਨ ਸੀ, 'ਮੈਂ ਤੇਰੇ ਵਿਚਾਰਾਂ ਨਾਲ ਸਹਿਮਤ ਨਹੀਂ, ਪਰ ਤੇਰੇ ਵਿਚਾਰਾਂ

ਦੀ ਰਾਖੀ ਲਈ ਮੈਂ ਆਪਣੀ ਜਾਨ ਦੀ ਬਾਜ਼ੀ ਲਾ ਦਿਆਂਗਾ।' ਪਰ ਇੱਥੇ ਇਕ ਇਤਿਹਾਸਕ ਸੱਚਾਈ ਨੂੰ ਹਮੇਸ਼ਾ ਯਾਦ ਰੱਖਣਾ ਚਾਹੀਦਾ ਹੈ। ਇਤਿਹਾਸ ਗਵਾਹ ਹੈ ਕਿ ਗੁਰੂ ਤੇਗ ਬਹਾਦਰ ਪਾਤਸ਼ਾਹ ਨੇ ਬਹੁਤ ਸਮਾਂ ਪਹਿਲਾਂ ਵਿਚਾਰਾਂ ਦੀ ਆਜ਼ਾਦੀ ਲਈ ਸ਼ਹਾਦਤ ਦੇ ਦਿੱਤੀ ਸੀ। ਤਿਲਕ ਤੇ ਜਨੇਊ ਦੇ ਧਾਰਨੀ ਨਹੀਂ ਸਨ, ਗੁਰੂ ਸਾਹਿਬ। ਪਰ ਜਦੋਂ ਤਿਲਕ ਤੇ ਜਨੇਊ ਉਤਾਰਿਆ ਜਾਣ ਲੱਗਾ ਤਾਂ ਗੁਰੂ ਸਾਹਿਬ ਨੇ ਆਪਣੀ ਸ਼ਹਾਦਤ ਦੇ ਕੇ ਤਿਲਕ ਤੇ ਜਨੇਊ ਦੀ ਰੱਖਿਆ ਕੀਤੀ ਸੀ। ਆਖ਼ਿਰ ਵਿਚ, ਗੁਰੂ ਤੇਗ ਬਹਾਦਰ ਸਾਹਿਬ ਦੀ ਇਕ ਰਚਨਾ ਇੱਥੇ ਦਰਜ ਕਰਨਾ ਚਾਹੁੰਦਾ ਹਾਂ। ਇਸ ਰਚਨਾ ਵਿਚ ਮਨੁੱਖ ਨੂੰ ਖਿਨ-ਖਿਨ ਬੀਤਦੇ ਜੀਵਨ ਪ੍ਰਤੀ ਚੇਤੰਨ ਕਰਦਿਆਂ, ਵੈਰਾਗਮਈ ਢੰਗ ਨਾਲ, ਇਕ ਸਦੀਵੀ ਸੰਦੇਸ਼ ਦਿੰਦਿਆਂ ਗੁਰੂ ਸਾਹਿਬ ਫ਼ਰਮਾਉਂਦੇ ਹਨ :

*ਬੀਤ ਜੈਹੈ ਬੀਤ ਜੈਹੈ ਜਨਮੁ ਅਕਾਜੁ ਰੇ*
*ਨਿਸਿ ਦਿਨੁ ਸੁਨਿ ਕੈ*
*ਪੁਰਾਨ ਸਮਝਤ ਨਹ ਰੇ ਅਜਾਨ*
*ਕਾਲੁ ਤਉ ਪਹੁਚਿਓ ਆਨਿ*
*ਕਹਾ ਜੈਹੈ ਭਾਜਿ ਰੇਰਹਾਉ*
*ਅਸਥਿਰੁ ਜੋ ਮਾਨਿਓ ਦੇਹ ਸੋ*
*ਤਉ ਤੇਰਉ ਹੋਇ ਹੈ ਖੇਹ*
*ਕਿਉ ਨ ਹਰਿ ਕੋ ਨਾਮੁ ਲੇਹਿ*
*ਮੂਰਖ ਨਿਲਾਜ ਰੇ*
*ਰਾਮ ਭਗਤਿ ਹੀਏ ਆਨਿ ਛਾਡਿ*
*ਦੇ ਤੈ ਮਨ ਕੋ ਮਾਨੁ*
*ਨਾਨਕ ਜਨ ਇਹ ਬਖਾਨਿ*
*ਜਗ ਮਹਿ ਬਿਰਾਜੁ ਰੇ*

■

# ਜਬਰ ਦਾ ਮੁਕਾਬਲਾ ਸਬਰ ਨਾਲ ਕਰਨ ਵਾਲਾ ਸੂਰਬੀਰ ਯੋਧਾ ਬਾਬਾ ਬੀਰ ਸਿੰਘ ਨੌਰੰਗਾਬਾਦੀ

*-ਸ. ਸੁਖਦੇਵ ਸਿੰਘ ਭੂਰਾ ਕੋਹਨਾ**

ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਖੇਮਕਰਨ ਨੂੰ ਜਾਂਦੀ ਜਰਨੈਲੀ ਸੜਕ 'ਤੇ ਸਥਿਤ ਇਤਿਹਾਸਕ ਅਸਥਾਨ ਬੀੜ ਬਾਬਾ ਬੁੱਢਾ ਜੀ ਸਾਹਿਬ ਤੋਂ ਅੱਗੇ ਲੰਘ ਕੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸਪੁੱਤਰੀ ਬੀਬੀ ਵੀਰੋ ਜੀ, ਗੁਰੂ ਘਰ ਦੇ ਅਨਿਨ ਸਿੱਖ ਭਾਈ ਲੰਗਾਹ ਜੀ ਅਤੇ ਖਿਦਰਾਣੇ ਦੀ ਢਾਬ ਦੀ ਜੰਗ ਦੀ ਪ੍ਰਮੁੱਖ ਪਾਤਰ ਮਾਈ ਭਾਗੋ ਜੀ ਦੇ ਨਗਰ ਕਸਬਾ ਝਬਾਲ ਤੋਂ ੫ ਮੀਲ ਅੱਗੇ ਪਿੰਡ ਗੱਗੋਬੂਆ ਜ਼ਿਲ੍ਹਾ ਅੰਮ੍ਰਿਤਸਰ (ਹੁਣ ਤਰਨ ਤਾਰਨ) ਦੇ ਭਾਈ ਸੇਵਾ ਸਿੰਘ ਜੀ ਦੇ ਗ੍ਰਿਹਿ ਮਾਤਾ ਧਰਮ ਕੌਰ ਦੀ ਕੁੱਖੋਂ, ਸੰਤ ਅਤੇ ਸਿਪਾਹੀ ਦੇ ਗੁਣਾਂ ਨਾਲ ਭਰਪੂਰ ਬਾਬਾ ਬੀਰ ਸਿੰਘ ਜੀ ਦਾ ਜਨਮ ੩ ਸਾਵਣ ੧੮੨੫ ਬਿਕਰਮੀ ਮੁਤਾਬਕ ਜੁਲਾਈ ੧੭੬੮ ਨੂੰ ਹੋਇਆ। ਆਪ ਜੀ ਦੇ ਪਿਤਾ ਭਾਈ ਸੇਵਾ ਸਿੰਘ ਜੋ ਸ. ਨਿਹਾਲ ਸਿੰਘ ਅਟਾਰੀਵਾਲੇ ਦੀ ਫੌਜ ਵਿੱਚ ਭਰਤੀ ਸਨ ਅਤੇ ਮੁਲਤਾਨ ਦੀ ਜੰਗ ਵਿੱਚ ਸ਼ਹੀਦ ਹੋ ਗਏ।

ਬਾਬਾ ਬੀਰ ਸਿੰਘ ਜੀ ਨੂੰ ਸਿੱਖੀ ਦੀ ਗੁੜ੍ਹਤੀ ਘਰ ਵਿੱਚੋਂ ਹੀ ਮਿਲੀ ਸੀ। ਪਿਤਾ ਜੀ ਦੀ ਸ਼ਹੀਦੀ ਤੋਂ ਬਾਅਦ ਬਾਬਾ ਬੀਰ ਸਿੰਘ ਜੀ ਸਿੱਖ ਫੌਜ ਵਿੱਚ ਭਰਤੀ ਹੋ ਗਏ। ਜਿਸ ਦੌਰਾਨ ਕਸ਼ਮੀਰ, ਮੁਲਤਾਨ, ਪੇਸ਼ਾਵਰ ਦੀਆਂ ਜੰਗਾਂ ਵਿੱਚ ਵੱਧ-ਚੜ੍ਹ ਕੇ ਹਿੱਸਾ ਲਿਆ। ਬਾਬਾ ਚੰਦਾ ਸਿੰਘ ਜੀ ਪੱਟੀ ਵਾਲੇ ਜੋ ਗਜ਼ਨੀ ਵਿੱਚ ਗੁਰਦੁਆਰਾ ਸਾਹਿਬ ਦੀ ਸੇਵਾ ਕਰਦੇ ਸਨ ਅਤੇ ਸੰਤ ਬਾਬਾ ਭਾਗ ਸਿੰਘ ਜੀ ਕੁਰੀਆਂ ਅਤੇ ਬਾਬਾ ਸਾਹਿਬ ਸਿੰਘ ਬੇਦੀ ਊਨੇ ਵਾਲਿਆਂ ਦੇ ਚੰਗੇ ਸ਼ਰਧਾਲੂ ਸਨ, ਦੀ ਪ੍ਰੇਰਣਾ ਸਦਕਾ ਬਾਬਾ ਬੀਰ ਸਿੰਘ ਜੀ ਦਾ ਮੇਲ ਵੀ ਉਪਰੋਕਤ ਦੋਹਾਂ ਸ਼ਖ਼ਸੀਅਤਾਂ ਨਾਲ ਹੋਇਆ। ਕੁਝ ਸਮੇਂ ਬਾਅਦ ਆਪ ਜੀ ਨੇ ਫੌਜ ਦੀ ਨੌਕਰੀ ਤੋਂ ਤਿਆਗ ਪੱਤਰ ਦੇ ਦਿੱਤਾ ਅਤੇ ਰਾਵਲਪਿੰਡੀ ਤੋਂ ਵਾਪਸ ਗੱਗੋਬੂਆ ਆਉਂਦਿਆਂ ਸੰਤ ਭਾਗ ਸਿੰਘ ਜੀ ਨੂੰ ਮਿਲੇ ਅਤੇ ਉਨ੍ਹਾਂ ਦੇ ਨਾਲ ਬਾਬਾ ਸਾਹਿਬ ਸਿੰਘ ਬੇਦੀ ਕੋਲ ਰਹਿ ਕੇ ਸੇਵਾ ਕਰਦੇ ਰਹੇ। ਸਮਾਂ ਪਾ ਕੇ ਸ. ਚੰਦਾ ਸਿੰਘ ਜੀ ਦੀ ਪ੍ਰੇਰਨਾ ਨਾਲ ਤਰਨ ਤਾਰਨ ਤੋਂ ਗੋਇੰਦਵਾਲ ਰੋਡ 'ਤੇ ਪਿੰਡ ਨੌਰੰਗਾਬਾਦ ਵਿਖੇ ਡੇਰਾ ਬਣਾ ਕੇ ਸੰਗਤਾਂ ਦੀ ਸੇਵਾ ਕਰਨ ਲੱਗ ਪਏ, ਜਿਸ ਕਰਕੇ ਆਪ ਜੀ ਦੇ ਨਾਮ ਨਾਲ ਨੌਰੰਗਾਬਾਦੀ ਸ਼ਬਦ ਜੁੜ ਗਿਆ। ਇਤਿਹਾਸ ਮੁਤਾਬਕ ਨੌਰੰਗਾਬਾਦ ਬਾਬਾ ਜੀ ਦਾ ਡੇਰਾ ਕਿਲ੍ਹੇ ਦੀ ਸ਼ਕਲ ਵਿੱਚ ਬਣਿਆ ਸੀ। ਇਸ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਸੰਗਤ ਪ੍ਰਸ਼ਾਦਾ ਛਕਦੀ ਸੀ। ਬਾਬਾ ਜੀ ਕੋਲ ਬਾਬਾ ਮਹਾਰਾਜ ਸਿੰਘ ਵਰਗੇ ਮਹਾਨ ਤਪੱਸਵੀ ਪਹਿਲੇ ਅਜ਼ਾਦੀ ਘੁਲਾਟੀਏ ਡੇਰਾ ਨੌਰੰਗਾਬਾਦ ਵਿਖੇ ਰਹਿੰਦੇ ਸਨ। ਬਾਬਾ ਜੀ ਕੋਲ ਹਰ ਵੇਲੇ ੧੨੦੦ ਪੈਦਲ, ੩੦੦ ਘੋੜ ਸਵਾਰ ਅਤੇ ੦੨ ਤੋਪਾਂ ਹੁੰਦੀਆਂ ਸਨ। ਬਾਬਾ ਜੀ ਦਲ ਪੰਥ ਦੇ ਨਾਲ ਵੱਖ-ਵੱਖ ਥਾਵਾਂ 'ਤੇ ਵਿਚਰ ਕੇ ਸਿੱਖੀ ਦਾ ਪ੍ਰਚਾਰ ਕਰਦੇ ਰਹਿੰਦੇ ਸਨ। ੧੮੩੯ ਵਿੱਚ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਅਤੇ ਬਾਅਦ ਨਵੰਬਰ ੧੮੪੦ ਵਿੱਚ ਮਹਾਰਾਜਾ ਖੜਕ ਸਿੰਘ ਤੇ ਕੰਵਰ ਨੌਨਿਹਾਲ ਸਿੰਘ ਦੀ ਮੌਤ ਤੋਂ ਬਾਅਦ ਸਿੱਖ ਰਾਜ ਨੂੰ ਜਿਵੇਂ ਕਿਸੇ ਚੰਦਰੇ ਦੀ ਬੁਰੀ ਨਜ਼ਰ ਲੱਗ ਗਈ ਹੋਵੇ। ਡੋਗਰਿਆਂ ਦੀਆਂ ਕੁਟਲਨੀਤੀਆਂ

---

**ਵਧੀਕ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।*

ਸਦਕਾ ਸਿੱਖ ਜਰਨੈਲਾਂ ਤੇ ਸਿੱਖ ਫੌਜਾਂ ਵਿੱਚ ਮਾਰੋ-ਮਾਰ ਪੈ ਗਈ, ਜਿਸ ਬਾਰੇ ਸ਼ਾਹ ਮੁਹੰਮਦ ਲਿਖਦੇ ਹਨ ਕਿ:-

*'ਸਿਰ ਫੌਜ ਦੇ ਰਿਹਾ ਨਾ ਕੋਈ 'ਕੁੰਡਾ' ਹੋਏ ਸ਼ੁਤਰ ਜਿਉ ਬਾਝ ਮੁਹਾਰ ਮੀਆਂ*
*ਸ਼ਾਹ ਮੁਹੰਮਦਾ ਫਿਰਨ ਸਰਦਾਰ ਲੁਕਦੇ, ਭੂਤ ਮੰਡਲੀ ਹੋਈ ਤਿਆਰ ਮੀਆਂ'*

ਮਹਾਰਾਜਾ ਸ਼ੇਰ ਸਿੰਘ ਅਤੇ ਧਿਆਨ ਸਿੰਘ ਡੋਗਰੇ ਦੇ ਸੰਧਾਵਾਲੀਆ ਹੱਥੋਂ ਹੋਏ ਕਤਲ ਉਪਰੰਤ ਸਿੱਖ ਫੌਜਾਂ ਦੀ ਅਗਵਾਈ ਸਿੱਧੇ ਰੂਪ ਵਿੱਚ ਹੀਰਾ ਸਿੰਘ ਡੋਗਰੇ ਦੇ ਹੱਥ ਆ ਗਈ। ਸਿੱਖ ਜਰਨੈਲ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਸਪੁੱਤਰ ਬਗਾਵਤਾਂ ਕਰਨ ਲੱਗੇ। ਸ. ਜਵਾਹਰ ਸਿੰਘ ਨਲੂਆ, ਸ. ਅਤਰ ਸਿੰਘ ਸੰਧਾਂਵਾਲੀਆਂ ਵਰਗੇ ਜਰਨੈਲ ਬਾਬਾ ਬੀਰ ਸਿੰਘ ਦੀ ਸ਼ਰਨ ਵਿੱਚ ਆ ਗਏ। ਉਧਰ ਕੰਵਰ ਕਸ਼ਮੀਰਾ ਸਿੰਘ ਫੌਜਾਂ ਸਮੇਤ ਬਗਾਵਤ ਕਰਕੇ ਰਾਵੀ ਪਾਰ ਕਰਕੇ ਬਾਬਾ ਬੀਰ ਸਿੰਘ ਜੀ ਪਾਸ ਆ ਰਹੇ ਸਨ। ਰਸਤੇ ਵਿੱਚ ਖਾਲਸਾ ਰਾਜ ਦੀਆਂ ਫੌਜਾਂ ਨਾਲ ਲੜਾਈ ਹੋਣ ਕਰਕੇ ਕੰਵਰ ਕਸ਼ਮੀਰਾ ਸਿੰਘ ਦੀ ਫੌਜ ਮਾਰੀ ਗਈ। ਕੰਵਰ ਕਸ਼ਮੀਰਾ ਸਿੰਘ ਆਪਣੀ ਪਤਨੀ ਸਮੇਤ ਘੋੜੇ ਤੇ ਹਮਲਾਵਰ ਫੌਜਾਂ ਤੋਂ ਬੱਚਦੇ ਹੋਏ ਅੱਗੇ ਨਿਕਲ ਗਏ। ਰਸਤੇ ਵਿੱਚ ਕੰਵਰ ਰਾਣੀ ਦੇ ਕੁੱਖੋਂ ਮਲਾਹ ਦੀ ਝੁੱਗੀ ਵਿੱਚ ਬੱਚਾ ਪੈਦਾ ਹੋਇਆ, ਜੋ ਕੁਝ ਸਮੇਂ ਬਾਅਦ ਹੀ ਚੜ੍ਹਾਈ ਕਰ ਗਿਆ। ਬੱਚੇ ਦੀ ਲਾਸ਼ ਨੂੰ ਦਰਿਆ ਰਾਵੀ ਵਿੱਚ ਰੋੜ੍ਹ ਕੇ ਕੰਵਰ ਕਸ਼ਮੀਰਾ ਸਿੰਘ ਪਤਨੀ ਸਮੇਤ ਘੋੜੇ 'ਤੇ ਨੌਰੰਗਾਬਾਦ ਨੂੰ ਚੱਲ ਪਏ। ਨੌਰੰਗਾਬਾਦ ਪਹੁੰਚਣ ਤੇ ਪਤਾ ਲੱਗਾ ਕੇ ਬਾਬਾ ਜੀ ਸਾਥੀਆਂ ਸਮੇਤ ਸਤਲੁਜ ਦਰਿਆ ਦੇ ਕੰਢੇ ਸਭਰਾਅ ਪਿੰਡ ਦੇ ਕੋਲ ਡੇਰਾ ਲਗਾਈ ਬੈਠੇ ਹਨ। ਉਥੇ ਪਹੁੰਚ ਕੇ ਸਾਰਾ ਹਾਲ ਦੱਸਿਆ। ਬਾਬਾ ਜੀ ਨੇ ਕਿਹਾ ਹੁਣ ਤੁਹਾਡੀ ਰੱਖਿਆ ਅਸੀਂ ਕਰਾਂਗੇ। ਉਧਰ ਹੀਰਾ ਸਿੰਘ ਡੋਗਰੇ ਨੂੰ ਖਬਰ ਪਹੁੰਚੀ ਕਿ ਖ਼ਾਲਸਾ ਰਾਜ ਦੇ ਸਾਰੇ ਬਾਗੀ ਬਾਬਾ ਜੀ ਕੋਲ ਇਕੱਠੇ ਹੋ ਰਹੇ ਹਨ, ਕਿਤੇ ਮੇਰਾ ਰਾਜ-ਪਲਟਾ ਹੀ ਨਾ ਕਰ ਦੇਣ, ਉਨ੍ਹਾ ਨੂੰ ਫੜਨ ਦੇ ਬਹਾਨੇ ਡੇਰੇ 'ਤੇ ਹਮਲਾ ਕਰਨ ਦੀ ਸਕੀਮ ਘੜੀ ਗਈ। ਬਾਬਾ ਜੀ ਦਾ ਤੇਜ ਤਪ ਦੇਖ ਕੇ ਮੁਸਲਮਾਨ ਫੌਜਾਂ ਨੇ ਬਾਬਾ ਜੀ ਦੇ ਡੇਰੇ 'ਤੇ ਹਮਲਾ ਕਰਨ ਤੋਂ ਇਨਕਾਰ ਕਰ ਦਿੱਤਾ ਤੇ ਹੀਰਾ ਸਿੰਘ ਨੇ ਸਿੱਖ ਫੌਜ ਨੂੰ ਵਰਗ਼ਲਾ ਕੇ ਹਮਲਾ ਕਰਨ ਲਈ ਤਿਆਰ ਕਰ ਲਿਆ। ਬਾਬਾ ਜੀ ਨੂੰ ਫੌਜ ਦੀ ਤਿਆਰੀ ਦਾ ਪਤਾ ਲੱਗ ਚੁੱਕਾ ਸੀ। ਕੁਝ ਸਿੱਖਾਂ ਨੇ ਕਿਹਾ ਕਿ ਸਤਲੁਜ ਤੋਂ ਪਾਰ ਅੰਗਰੇਜ਼ ਰਾਜ ਵਿੱਚ ਚਲੇ ਜਾਈਏ ਤਾਂ ਬਾਬਾ ਜੀ ਨੇ ਕਿਹਾ ਅਸੀਂ ਡੇਰਾ ਨਹੀ ਛੱਡਣਾ ਜਿਸ ਨੇ ਜਾਣਾ ਹੈ ਉਹ ਚਲਾ ਜਾਵੇ, ਨਾ ਹੀ ਅਸੀਂ ਅੱਗੋਂ ਹੱਥ ਚੁੱਕਣਾ ਹੈ, ਅਸੀਂ ਮਲ ਮੂਤਰ ਦਾ ਭਾਂਡਾ, ਪਾਪੀਆਂ ਦੇ ਸਿਰ ਭੰਨਣਾ ਹੈ। ਮੀਆਂ ਲਾਭ ਸਿੰਘ, ਗੁਲਾਬ ਸਿੰਘ ਕਲਕੱਤੀਆ ਤੇ ਜਨਰਲ ਕੋਰਟ ਅੰਗਰੇਜ਼ ਦੀ ਅਗਵਾਈ ਵਿੱਚ ੧੨ ਪਲਟਨਾਂ, ੧੨੦ ਤੋਪਾਂ, ੫੦੦ ਜਮੂਰੇ ਲੈ ਕੇ ਫੌਜਾਂ ਨੇ ਚੜ੍ਹਾਈ ਕਰ ਦਿੱਤੀ। ਉਸ ਸਮੇਂ ਬਾਬਾ ਜੀ ਪਾਸ ਸਿੱਖ ਸਰਦਾਰਾਂ ਸਮੇਤ ੧੩ ਹਜ਼ਾਰ ਫੌਜ ਸੀ। ਇਹ ਵਾਕਿਆ ੨੫ ਵੈਸਾਖ ੧੯੦੧ ਬ੍ਰਿਕਮੀ ਦਾ ਹੈ। ਫੌਜ ਵਿੱਚੋਂ ਬਾਘ ਸਿੰਘ ਤੇ ਗੁਲਾਬ ਸਿੰਘ ਬਾਬਾ ਜੀ ਕੋਲ ਗਏ ਤੇ ਕਿਹਾ ਕਿ ਸਿੱਖ ਰਾਜ ਦੇ ਬਾਗੀ ਸਾਨੂੰ ਫੜਾ ਦਿਉ ਨਹੀਂ ਤਾਂ ਫੌਜ ਹਮਲਾ ਕਰਨ ਨੂੰ ਤਿਆਰ ਹੈ। ਬਾਬਾ ਜੀ ਨੇ ਕਿਹਾ ਸ਼ਰਮ ਕਰੋ ਜਿਨ੍ਹਾਂ ਨੂੰ ਤੁਸੀਂ ਬਾਗੀ ਕਹਿੰਦੇ ਹੋ, ਅਸਲ ਵਿੱਚ ਉਹ ਸਿੱਖ ਰਾਜ ਦੇ ਮਾਲਕ ਹਨ। ਜੇ ਉਹ ਬਾਗੀ ਹਨ ਤਾਂ ਮਾਲਕ ਕੌਣ ਹੈ? ਅਸੀਂ ਉਨ੍ਹਾਂ ਨੂੰ ਜਿਊਂਦੇ ਜੀਅ ਨਹੀਂ ਫੜਾ ਸਕਦੇ, ਇਹ ਸਾਡੀ ਸ਼ਰਨ ਵਿੱਚ ਆਏ ਹਨ। ਅਸੀਂ ਇਨ੍ਹਾਂ ਦੀ ਰਾਖੀ ਕਰਾਂਗੇ। ਬਾਘ ਸਿੰਘ ਨੇ ਬਾਬਾ ਜੀ ਨੂੰ ਸਖ਼ਤ ਸ਼ਬਦ ਬੋਲੇ, ਅਤਰ ਸਿੰਘ ਸੰਧਾਵਾਲੀਆਂ ਨੇ ਕਿਹਾ ਕਿ ਬਾਬਾ ਜੀ ਤੁਹਾਡੀ ਸ਼ਾਨ ਦੇ ਖ਼ਿਲਾਫ ਬੋਲੇ ਸ਼ਬਦ ਅਸੀਂ ਸਹਿਣ ਨਹੀਂ ਕਰ ਸਕਦੇ। ਬਾਬਾ ਜੀ ਨੇ ਕਿਹਾ ਕਿ ਤੁਹਾਨੂੰ ਖੁੱਲ੍ਹ ਹੈ, ਜੋ ਮਰਜ਼ੀ ਕਰੋ, ਸਾਡੀ ਫੌਜ ਨਹੀਂ ਲੜੇਗੀ।

*(ਬਾਕੀ ਪੰਨਾ ੩੫ 'ਤੇ)*

# ਕੋਰੋਨਾ ਦੇ ਸੰਕਟਮਈ ਸਮੇਂ ਸ਼੍ਰੋਮਣੀ ਕਮੇਟੀ ਦੇ ਸੇਵਾ ਕਾਰਜ

ਸਿੱਖ ਕੌਮ ਦੀ ਪ੍ਰਤੀਨਿਧ ਸੰਸਥਾ ਹੁੰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਗੁਰਦੁਆਰਾ ਸਾਹਿਬਾਨ ਦੀ ਪੰਥਕ ਮਰਯਾਦਾ ਅਨੁਸਾਰ ਸਾਂਭ-ਸੰਭਾਲ ਦੇ ਨਾਲ-ਨਾਲ ਵਿੱਦਿਆ, ਸਿਹਤ ਸੇਵਾਵਾਂ ਅਤੇ ਮਾਨਵ ਭਲਾਈ ਕਾਰਜਾਂ ਲਈ ਹਮੇਸ਼ਾਂ ਹੀ ਮੋਹਰੀ ਭੂਮਿਕਾ ਨਿਭਾਈ ਹੈ। ਦੇਸ਼ ਅੰਦਰ ਕੁਦਰਤੀ ਆਫਤਾਂ ਸਮੇਂ ਪੀੜਤਾਂ ਦੀ ਮਦਦ ਲਈ ਸ਼੍ਰੋਮਣੀ ਕਮੇਟੀ ਦੀਆਂ ਸੇਵਾਵਾਂ ਹਮੇਸ਼ਾਂ ਸ਼ਲਾਘਾਯੋਗ ਰਹੀਆਂ ਹਨ। ਹੜ੍ਹ, ਤੂਫਾਨ, ਸੁਨਾਮੀ ਤੇ ਕੈਂਸਰ ਪੀੜਤਾਂ ਸਮੇਤ ਲੋੜਵੰਦਾਂ ਲਈ ਮਦਦਗਾਰ ਹੁੰਦਿਆਂ ਸਿੱਖ ਸੰਸਥਾ ਨੇ ਨਿਰਸਵਾਰਥ ਸੇਵਾ ਕੀਤੀ ਹੈ। ਇਹ ਸੇਵਾ ਕਾਰਜ ਸ਼੍ਰੋਮਣੀ ਕਮੇਟੀ ਨੇ ਮਾਂ ਸੰਸਥਾ ਵਜੋਂ ਨਿਭਾਏ ਹਨ ਅਤੇ ਨਿਭਾਅ ਰਹੀ ਹੈ। ਭਾਰਤ ਸਰਕਾਰ ਵੱਲੋਂ ਕਿਸਾਨ ਵਿਰੋਧੀ ਕਾਲੇ ਕਾਨੂੰਨ ਪਾਸ ਕਰਨ ਖਿਲਾਫ ਮੋਰਚਾ ਲਗਾਈ ਬੈਠੇ ਕਿਸਾਨਾਂ ਅਤੇ ਕੋਰੋਨਾ ਮਹਾਮਾਰੀ ਦੇ ਸੰਕਟਮਈ ਦੌਰ ਵਿਚ ਸ਼੍ਰੋਮਣੀ ਕਮੇਟੀ ਦੀਆਂ ਸੇਵਾਵਾਂ ਵੀ ਘੱਟ ਨਹੀਂ ਹਨ।

ਮੌਜੂਦਾ ਕੋਰੋਨਾ ਮਹਾਮਾਰੀ ਦੀ ਗੱਲ ਕੀਤੀ ਜਾਵੇ ਤਾਂ ਸ਼੍ਰੋਮਣੀ ਕਮੇਟੀ ਦੇ ਸੇਵਾ ਕਾਰਜ ਸਰਕਾਰਾਂ ਨਾਲੋਂ ਪਿੱਛੇ ਨਹੀਂ ਹਨ। ਬੀਤੇ ਸਾਲ ਇਸ ਮਹਾਮਾਰੀ ਨੇ ਭਾਰਤ ਅੰਦਰ ਜਦੋਂ ਆਪਣੇ ਪੈਰ ਪਸਾਰੇ ਸਨ ਤਾਂ ਸ਼੍ਰੋਮਣੀ ਕਮੇਟੀ ਨੇ ਅੱਗੇ ਹੋ ਕੇ ਮਾਨਵਤਾ ਦੀ ਬਾਂਹ ਫੜੀ ਸੀ। ਇਸ ਦੌਰਾਨ ਤਾਲਾਬੰਦੀ ਵਿਚ ਲੰਗਰ ਸੇਵਾਵਾਂ ਅਤੇ ਇਕਾਂਤਵਾਸ ਲਈ ਸਰਾਵਾਂ ਮੁਹੱਈਆ ਕਰਵਾਈਆਂ ਗਈਆਂ। ਕੋਰੋਨਾ ਮਰੀਜ਼ਾਂ ਦੇ ਇਲਾਜ ਲਈ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਅਤੇ ਹਸਪਤਾਲ ਨੇ ਬੇਹੱਤਰ ਸੇਵਾਵਾਂ ਪ੍ਰਦਾਨ ਕੀਤੀਆਂ। ਹੁਣ ਜਦੋਂ ਇੱਕ ਵਾਰ ਫਿਰ ਕੋਰੋਨਾ ਦਾ ਪ੍ਰਭਾਵ ਦੇਸ਼ ਅੰਦਰ ਵਧਿਆ ਤਾਂ ਸ਼੍ਰੋਮਣੀ ਕਮੇਟੀ ਨੇ ਲੋਕਾਂ ਦੀ ਮੱਦਦ ਲਈ ਸੰਜੀਦਗੀ ਨਾਲ ਕਾਰਜ ਆਰੰਭ ਕੀਤੇ ਹਨ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਜੀ ਦੇ ਨਿਰਦੇਸ਼ਾਂ ਅਨੁਸਾਰ ਜਿਥੇ ਸ੍ਰੀ ਗੁਰੂ ਰਾਮਦਾਸ

ਹਸਪਤਾਲ ਵਿਚ ਕੋਰੋਨਾ ਮਰੀਜ਼ਾਂ ਦੇ ਬੇਹਤਰ ਇਲਾਜ ਦੀ ਸੁਵਿਧਾ ਦਿੱਤੀ ਜਾ ਰਹੀ ਹੈ ਉਥੇ ਹੀ ਪੰਜਾਬ ਅੰਦਰ ਵੱਖ-ਵੱਖ ਥਾਵਾਂ 'ਤੇ ਕੋਵਿਡ ਕੇਅਰ ਕੇਂਦਰ ਸਥਾਪਤ ਕੀਤੇ ਗਏ ਹਨ। ਸ੍ਰੀ ਗੁਰੂ ਰਾਮਦਾਸ ਹਸਪਤਾਲ ਸ੍ਰੀ ਅੰਮ੍ਰਿਤਸਰ ਨੂੰ ਪੂਰੇ ਤੌਰ 'ਤੇ ਕੋਰੋਨਾ ਮਰੀਜ਼ਾਂ ਲਈ ਸਮਰਪਿਤ ਕੀਤਾ ਗਿਆ ਹੈ, ਜਦਕਿ ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ ਵਿਖੇ 50 ਬੈੱਡ, ਗੁਰਦੁਆਰਾ ਸ੍ਰੀ ਮੰਜੀ ਸਾਹਿਬ ਆਲਮਗੀਰ ਲੁਧਿਆਣਾ ਵਿਖੇ 25 ਬੈੱਡ ਅਤੇ ਭੁੱਲਥ ਵਿਖੇ ਸਥਾਪਤ ਕੇਂਦਰ ਵਿਚ 25 ਬੈੱਡ ਲਗਾਏ ਗਏ ਹਨ। ਪਟਿਆਲਾ ਵਿਖੇ ਵੀ ਅਜਿਹਾ ਕੇਂਦਰ ਸਥਾਪਤ ਕੀਤਾ ਜਾ ਰਿਹਾ ਹੈ। ਲੋੜ ਪੈਣ 'ਤੇ ਹੋਰਨਾਂ ਥਾਵਾਂ 'ਤੇ ਵੀ ਅਜਿਹੇ ਵਾਰਡਾਂ ਦਾ ਪ੍ਰਬੰਧ ਕੀਤਾ ਜਾਵੇਗਾ। ਸਾਰੇ ਕੇਂਦਰਾਂ ਵਿਚ ਕੰਨਸਨਟਰੇਟਰਾਂ ਰਾਹੀਂ ਆਕਸੀਜਨ ਦਾ ਪ੍ਰਬੰਧ ਹੈ ਅਤੇ ਦਾਖਲ ਹੋਣ ਵਾਲੇ ਮਰੀਜ਼ਾਂ ਲਈ ਮੁਫਤ ਦਵਾਈਆਂ ਦਿੱਤੀਆਂ ਜਾ ਰਹੀਆਂ ਹਨ। ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਸ੍ਰੀ ਅੰਮ੍ਰਿਤਸਰ ਦੇ ਮਾਹਰ ਡਾਕਟਰ ਅਤੇ ਨਰਸਿੰਗ ਸਟਾਫ ਲਗਾਤਾਰ ਸੇਵਾਵਾਂ ਦੇ ਰਹੇ ਹਨ। ਐਮਰਜੈਂਸੀ ਸਮੇਂ ਮਰੀਜ਼ਾਂ ਨੂੰ ਹਸਪਤਾਲਾਂ ਵਿਚ ਪਹੁੰਚਾਉਣ ਲਈ ਐਮਬੂਲੈਂਸ ਤਿਆਰ ਰਹਿੰਦੀਆਂ ਹਨ। ਇਥੇ ਹੀ ਬਸ ਨਹੀਂ ਦੇਸ਼ ਅੰਦਰ ਅਕਾਸੀਜਨ ਦੀ ਕਮੀ ਦੇ ਚੱਲਦਿਆਂ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਸ੍ਰੀ ਅੰਮ੍ਰਿਤਸਰ ਵਿਖੇ ਆਕਸੀਜਨ ਪਲਾਂਟ ਸਥਾਪਤ ਕੀਤਾ ਗਿਆ ਹੈ। ਭਾਵੇਂ ਕੇਂਦਰ ਸਰਕਾਰ ਦੇ ਰੱਵਈਏ ਕਾਰਨ ਇਸ ਨੂੰ ਚਾਲੂ ਕਰਨ ਵਿਚ ਮੁਸ਼ਕਲ ਆ ਰਹੀ ਹੈ, ਪਰੰਤੂ ਜਦੋਂ ਇਹ ਕਾਰਜਸ਼ੀਲ ਹੋ ਜਾਵੇਗਾ ਤਾਂ ਭਵਿੱਖ ਵਿਚ ਸ਼੍ਰੋਮਣੀ ਕਮੇਟੀ ਨੂੰ ਮਰੀਜ਼ਾਂ ਦੇ ਇਲਾਜ ਸਮੇਂ ਆਕਸੀਜਨ ਲਈ ਕਿਸੇ 'ਤੇ ਨਿਰਭਰ ਨਹੀਂ ਹੋਣਾ ਪਵੇਗਾ।

ਕੋਰੋਨਾ ਦੇ ਇਸ ਸੰਕਟਮਈ ਸਮੇਂ 'ਚ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਜੀ ਹਰ ਪੱਧਰ 'ਤੇ ਸੰਜੀਦਾ ਯਤਨ ਕਰ ਰਹੇ ਹਨ। ਉਹ ਹਰ ਕਾਰਜ ਦੀ ਆਪ ਨਿਗਰਾਨੀ ਕਰਦੇ ਹਨ ਅਤੇ ਸਮੇਂ-ਸਮੇਂ ਭਲਾਈ ਕਾਰਜਾਂ ਨੂੰ ਹੋਰ ਤੇਜ ਕਰਨ ਲਈ ਵਿਚਾਰ ਵਿਟਾਂਦਰਾ ਕਰਦੇ ਰਹਿੰਦੇ ਹਨ। ਉਨ੍ਹਾਂ ਦੇ ਨਿਰਦੇਸ਼ਾਂ ਅਨੁਸਾਰ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਵੱਲੋਂ ਫਰੀ ਵੈਕਸੀਨ ਲਗਾਈ ਜਾ ਰਹੀ ਹੈ। ਬੀਬੀ ਜਗੀਰ ਕੌਰ ਜੀ ਨੇ ਇੱਕ ਕਦਮ ਹੋਰ ਪੁੱਟਦਿਆਂ ਅਮਰੀਕਾ ਤੋਂ ਫਾਈਜ਼ਰ ਵੈਕਸੀਨ ਮੰਗਵਾਉਣ ਲਈ ਵੀ ਕਾਰਵਾਈ ਆਰੰਭੀ ਹੈ। ਇਸ ਸਬੰਧ ਵਿਚ ਉਨ੍ਹਾਂ ਨੇ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਅਤੇ ਸਿਹਤ ਮੰਤਰੀ ਸ੍ਰੀ ਹਰਸ਼ ਵਰਧਨ ਨੂੰ ਪੱਤਰ ਲਿਖ ਕੇ ਪ੍ਰਵਾਨਗੀ ਮੰਗੀ ਹੈ। ਜਦੋਂ ਹੀ ਪ੍ਰਵਾਨਗੀ ਮਿਲ ਜਾਵੇਗੀ ਤਾਂ ਵੱਡੀ ਮਾਤਰਾਂ ਵਿਚ ਫਾਈਜ਼ਰ ਵੈਕਸੀਨ ਸ਼੍ਰੋਮਣੀ ਕਮੇਟੀ ਪਾਸ ਆਉਣ ਨਾਲ ਲੋਕਾਂ ਨੂੰ ਵੱਡਾ ਲਾਭ ਮਿਲੇਗਾ। ਇਸ ਕਾਰਜ ਲਈ ਅਮਰੀਕਾ ਦੀਆਂ ਸਿੱਖ ਸੰਸਥਾਵਾਂ ਸ਼੍ਰੋਮਣੀ ਕਮੇਟੀ ਦੀਆਂ ਸਹਿਯੋਗੀ ਬਣੀਆਂ ਹੋਈਆਂ ਹਨ। ਸ਼੍ਰੋਮਣੀ ਕਮੇਟੀ ਦੇ ਕੋਵਿਡ ਕੇਅਰ ਕੇਂਦਰਾਂ ਵਿਚ ਆਕਸੀਜਨ ਕੰਨਸਨਟਰੇਟਰਾਂ ਲਈ ਵੀ ਸੰਗਤਾਂ ਦਾ ਭਰਵਾਂ ਸਹਿਯੋਗ ਮਿਲ ਰਿਹਾ ਹੈ।

ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਜੀ ਦਾ ਕਹਿਣਾ ਹੈ ਕਿ ਸਿੱਖ ਸੰਸਥਾ ਹਰ ਸੰਕਟ ਸਮੇਂ ਲੋਕਾਂ ਦੇ ਨਾਲ ਹੈ ਅਤੇ ਨਾਲ ਰਹੇਗੀ। ਉਨ੍ਹਾਂ ਆਖਿਆ ਕਿ ਇਹ ਸਮਾਂ ਸੰਯੁਕਤ ਯਤਨਾਂ ਦੁਆਰਾ ਨਿਰਸਵਾਰਥ ਭਾਵਨਾਂ ਨਾਲ ਮਾਨਵਤਾ ਦੀ ਸੇਵਾ ਕਰਨ ਦਾ ਹੈ। ਬੀਬੀ ਜਗੀਰ ਕੌਰ ਜੀ ਅਨੁਸਾਰ ਸ਼੍ਰੋਮਣੀ ਕਮੇਟੀ ਵੱਲੋਂ ਇਸ ਸੰਕਟ ਸਮੇਂ ਹਰ ਤਰ੍ਹਾਂ ਮਾਨਵਤਾ ਲਈ ਯਤਨ ਜਾਰੀ ਰੱਖੇ ਜਾਣਗੇ। ਜਿਨ੍ਹਾਂ ਚਿਰ ਹਾਲਾਤ ਸੁਖਾਵੇਂ ਨਹੀਂ ਹੋ ਜਾਂਦੇ ਸ਼੍ਰੋਮਣੀ ਕਮੇਟੀ ਵੱਲੋਂ ਸੇਵਾਵਾਂ ਜਾਰੀ ਰਹਿਣਗੀਆਂ।

**-ਐਸੋਸੀਏਟ ਸੰਪਾਦਕ**

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਮੌਕੇ ਗੁਰਦੁਆਰਾ ਗੁਰੂ ਕੇ ਮਹਿਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੀ ਆਰੰਭਤਾ ਸਮੇਂ ਨਗਾਰਿਆਂ ਦੀ ਗੂੰਜ ਵਿਚ ਪਾਵਨ ਸਰੂਪ ਲਿਜਾਣ ਸਮੇਂ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ। ਨਾਲ ਹਨ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਜੀ ਅਤੇ ਹੋਰ। (29 ਅਪ੍ਰੈਲ)

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਮੌਕੇ ਗੁਰਦੁਆਰਾ ਗੁਰੂ ਕੇ ਮਹਿਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੀ ਆਰੰਭਤਾ ਕਰਦੇ ਹੋਏ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਅਤੇ ਹਾਜ਼ਰੀ ਭਰਦੇ ਹੋਏ ਪ੍ਰਧਾਨ ਬੀਬੀ ਜਗੀਰ ਕੌਰ ਜੀ, ਐਡਵੋਕੇਟ ਭਗਵੰਤ ਸਿੰਘ ਜੀ ਸਿਆਲਕਾ, ਐਡਵੋਕੇਟ ਹਰਜਿੰਦਰ ਸਿੰਘ ਜੀ ਧਾਮੀ, ਭਾਈ ਰਜਿੰਦਰ ਸਿੰਘ ਜੀ ਮਹਿਤਾ, ਭਾਈ ਅਮਰਜੀਤ ਸਿੰਘ ਜੀ ਚਾਵਲਾ, ਓਐਸਡੀ ਡਾ. ਅਮਰੀਕ ਸਿੰਘ ਜੀ ਲਤੀਫਪੁਰ ਅਤੇ ਹੋਰ। (29 ਅਪ੍ਰੈਲ)

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਸਹਿਜ ਪਾਠਾਂ ਦੇ ਭੋਗ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਅਤੇ ਸੰਗਤਾਂ।

(29 ਅਪ੍ਰੈਲ)

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਗੁਰਮਤਿ ਸਮਾਗਮ ਦੌਰਾਨ ਕੀਰਤਨ ਕਰਦੇ ਹੋਏ ਰਾਗੀ ਜਥੇ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਗੁਰਦੁਆਰਾ ਗੁਰੂ ਕੇ ਮਹਿਲ ਤੱਕ ਸਜਾਏ ਗਏ ਨਗਰ ਕੀਰਤਨ 'ਚ ਸ਼ਾਮਲ ਪ੍ਰਮੁੱਖ ਸ਼ਖ਼ਸੀਅਤਾਂ।

(30 ਅਪ੍ਰੈਲ)

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਗੁਰਮਤਿ ਸਮਾਗਮ ਦੌਰਾਨ ਹਾਜ਼ਰ ਮੈਂਬਰ ਸਾਹਿਬਾਨ, ਪ੍ਰਮੁੱਖ ਸ਼ਖ਼ਸੀਅਤਾਂ ਅਤੇ ਨਿਹੰਗ ਜਥੇਬੰਦੀਆਂ ਦੇ ਨੁਮਾਇੰਦੇ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਗੁਰਮਤਿ ਸਮਾਗਮ ਦੌਰਾਨ ਹਾਜ਼ਰ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ, ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਜੀ, ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਜੀ, ਸਿੰਘ ਸਾਹਿਬ ਗਿਆਨੀ ਰਣਜੀਤ ਸਿੰਘ ਜੀ, ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਜੀ, ਸਿੱਖ ਸੰਪਰਦਾਵਾਂ ਦੇ ਮੁੱਖੀ ਤੇ ਪ੍ਰਮੁੱਖ ਸ਼ਖ਼ਸੀਅਤਾਂ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਗੁਰਮਤਿ ਸਮਾਗਮ ਦੌਰਾਨ ਸੰਬੋਧਨ ਕਰਦੇ ਹੋਏ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਜੀ, ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ, ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਜੀ, ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਜੀ, ਸਿੰਘ ਸਾਹਿਬ ਗਿਆਨੀ ਰਣਜੀਤ ਸਿੰਘ ਜੀ, ਮੁੱਖ ਸਕੱਤਰ ਸ. ਹਰਜਿੰਦਰ ਸਿੰਘ ਜੀ ਧਾਮੀ, ਬਾਬਾ ਹਰਨਾਮ ਸਿੰਘ ਜੀ ਖਾਲਸਾ, ਬਾਬਾ ਨਿਹਾਲ ਸਿੰਘ ਜੀ ਹਰੀਆਂ ਵੇਲਾ, ਬਾਬਾ ਅਵਤਾਰ ਸਿੰਘ ਜੀ ਸੁਰਸਿੰਘ, ਭਾਈ ਸੁਖਜੀਤ ਸਿੰਘ ਜੀ ਘਨਈਆ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸੋਵੀਨਰ ਰਲੀਜ ਕਰਦੇ ਹੋਏ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ, ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਜੀ, ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਜੀ, ਜਥੇਦਾਰ ਗਿਆਨੀ ਰਘਬੀਰ ਸਿੰਘ ਜੀ, ਜਥੇਦਾਰ ਗਿਆਨੀ ਰਣਜੀਤ ਸਿੰਘ ਜੀ ਤੇ ਸਿੱਖ ਪੰਥ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸਾਬਕਾ ਜਥੇਦਾਰ ਪ੍ਰੋ: ਮਨਜੀਤ ਸਿੰਘ ਜੀ ਨੂੰ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਜੀ, ਸ. ਸੁਰਜੀਤ ਸਿੰਘ ਜੀ ਭਿੱਟੇਵੱਡ, ਬਾਬਾ ਬੂਟਾ ਸਿੰਘ ਜੀ, ਐਡਵੋਕੇਟ ਹਰਜਿੰਦਰ ਸਿੰਘ ਜੀ ਧਾਮੀ ਤੇ ਹੋਰ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਗੁਰਮਤਿ ਸਮਾਗਮ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਜੀ ਨੂੰ ਸਨਮਾਨਿਤ ਕਰਦੇ ਹੋਏ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਜੀ, ਜਥੇਦਾਰ ਗਿਆਨੀ ਰਘਬੀਰ ਸਿੰਘ ਜੀ, ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਜੀ ਭਿੱਟੇਵੱਡ ਤੇ ਹੋਰ ਪੰਥਕ ਸ਼ਖ਼ਸੀਅਤਾਂ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਗੁਰਦੁਆਰਾ ਗੁਰੂ ਕੇ ਮਹਿਲ ਤੋਂ ਗੁਰਬਾਣੀ ਦੇ ਲਾਈਵ ਕੀਰਤਨ ਦੀ ਆਰੰਭਤਾ ਮੌਕੇ ਅਰਦਾਸ 'ਚ ਸ਼ਾਮਲ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਜੀ ਭਿੱਟੇਵੱਡ, ਮੈਂਬਰ ਭਾਈ ਰਜਿੰਦਰ ਸਿੰਘ ਜੀ ਮਹਿਤਾ ਤੇ ਭਾਈ ਮਨਜੀਤ ਸਿੰਘ ਜੀ, ਸ਼੍ਰੋਮਣੀ ਕਮੇਟੀ ਦੇ ਅਧਿਕਾਰੀ ਤੇ ਸੰਗਤਾਂ। (01 ਅਪ੍ਰੈਲ)

ਦਫ਼ਤਰ ਸ਼੍ਰੋਮਣੀ ਕਮੇਟੀ ਵਿਖੇ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਦੀ ਪ੍ਰਧਾਨਗੀ ਕਰਦੇ ਹੋਏ ਬੀਬੀ ਜਗੀਰ ਕੌਰ ਜੀ ਅਤੇ ਇਕੱਤਰਤਾ 'ਚ ਸ਼ਾਮਲ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਜੀ ਭਿੱਟੇਵੱਡ, ਜੂਨੀਅਰ ਮੀਤ ਪ੍ਰਧਾਨ ਬਾਬਾ ਬੂਟਾ ਸਿੰਘ ਜੀ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਜੀ ਸਿਆਲਕਾ, ਮੁੱਖ ਸਕੱਤਰ ਸ. ਹਰਜਿੰਦਰ ਸਿੰਘ ਜੀ ਧਾਮੀ, ਅੰਤ੍ਰਿੰਗ ਮੈਂਬਰ ਸਾਹਿਬਾਨ ਤੇ ਅਧਿਕਾਰੀ। (22 ਅਪ੍ਰੈਲ)

ਐਥਲੈਟਿਕਸ 'ਚ ਨੈਸ਼ਨਲ ਰਿਕਾਰਡ ਬਣਾਉਣ ਵਾਲੇ ਸਿੱਖ ਨੌਜੁਆਨ ਗੁਰਿੰਦਰਵੀਰ ਸਿੰਘ ਨੂੰ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਜੀ। ਨਾਲ ਹਨ ਜੂਨੀਅਰ ਮੀਤ ਪ੍ਰਧਾਨ ਬਾਬਾ ਬੂਟਾ ਸਿੰਘ ਜੀ, ਅੰਤ੍ਰਿੰਗ ਮੈਂਬਰ ਸ. ਨਵਤੇਜ ਸਿੰਘ ਜੀ ਕਾਉਣੀ, ਸ. ਸਤਵਿੰਦਰ ਸਿੰਘ ਜੀ ਟੌਹੜਾ, ਸ. ਬਲਦੇਵ ਸਿੰਘ ਜੀ ਚੂੰਘਾ, ਸ. ਅਜਮੇਰ ਸਿੰਘ ਜੀ ਖੇੜਾ ਤੇ ਹੋਰ। (22 ਅਪ੍ਰੈਲ)

ਪੰਜਾਬ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨਾਲ ਸਿੱਖ ਕੌਮ ਦੇ ਕੁਝ ਜ਼ਰੂਰੀ ਮਸਲਿਆਂ ਸਬੰਧੀ ਮੁਲਕਾਤ ਕਰਨ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਜੀ, ਅੰਤ੍ਰਿੰਗ ਮੈਂਬਰ ਸ. ਅਜਮੇਰ ਸਿੰਘ ਜੀ ਖੇੜਾ, ਮੈਂਬਰ ਬੀਬੀ ਪਰਮਜੀਤ ਕੌਰ ਜੀ ਲਾਂਡਰਾ ਤੇ ਹੋਰ। (27 ਅਪ੍ਰੈਲ)

ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਜੀ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਸ. ਗੁਰਪ੍ਰੀਤ ਸਿੰਘ ਖਹਿਰਾ, ਆਈ.ਜੀ. ਸ. ਸੁਖਚੈਨ ਸਿੰਘ ਗਿੱਲ, ਐਸ.ਡੀ.ਐਮ. ਸ੍ਰੀ ਵਿਕਾਸ ਹੀਰਾ ਨੂੰ ਸਨਮਾਨਿਤ ਕਰਦੇ ਹੋਏ। ਨਾਲ ਹਨ ਮੈਂਬਰ ਭਾਈ ਰਾਮ ਸਿੰਘ ਜੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਜੀ ਭੂਰਾ ਕੋਹਨਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਜੀ ਰਮਦਾਸ ਤੇ ਮੈਨੇਜਰ ਸ. ਗੁਰਿੰਦਰ ਸਿੰਘ ਜੀ ਮਥਰੇਵਾਲ। (02 ਅਪ੍ਰੈਲ)

ਸ਼੍ਰੋਮਣੀ ਕਮੇਟੀ ਮੈਂਬਰ ਬਾਬਾ ਦਲਵਾਰ ਸਿੰਘ ਜੀ ਛੀਨੀਵਾਲ ਦੇ ਅਕਾਲ ਚਲਾਣੇ 'ਤੇ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਸ਼ੋਕ ਸਭਾ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਜੀ, ਮੈਂਬਰ ਸਾਹਿਬਾਨ, ਅਧਿਕਾਰੀ ਤੇ ਕਰਮਚਾਰੀ।

(20 ਅਪ੍ਰੈਲ)

ਦਫ਼ਤਰ ਸ਼੍ਰੋਮਣੀ ਕਮੇਟੀ ਵਿਖੇ ਪੱਤਰਕਾਰਾਂ ਨਾਲ ਗੱਲਬਾਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਜੀ। ਨਾਲ ਹਨ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਜੀ ਧਾਮੀ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਾਮ ਸਿੰਘ ਜੀ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਜੀ ਰਮਦਾਸ ਤੇ ਓਐਸਡੀ ਡਾ. ਸੁਖਬੀਰ ਸਿੰਘ ਜੀ।

(21 ਅਪ੍ਰੈਲ)

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਸਮੂਹ ਵਿਚ ਸਥਿਤ ਇਤਿਹਾਸਕ ਬੁੰਗਾ ਰਾਮਗੜ੍ਹੀਆ ਦੀ ਸੇਵਾ ਆਰੰਭ ਕਰਨ ਮੌਕੇ ਅਰਦਾਸ 'ਚ ਸ਼ਾਮਲ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ, ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਜੀ, ਸ. ਹੀਰਾ ਸਿੰਘ ਜੀ ਗਾਬੜੀਆ, ਸ. ਅਵਤਾਰ ਸਿੰਘ ਜੀ ਹਿੱਤ, ਭਾਈ ਰਾਮ ਸਿੰਘ ਜੀ ਤੇ ਹੋਰ। (06 ਅਪ੍ਰੈਲ)

ਗੁਰਦੁਆਰਾ ਗੁਰੂ ਕੇ ਮਹਿਲ ਵਿਖੇ ਭੋਰਾ ਸਾਹਿਬ ਦੀ ਕਾਰ ਸੇਵਾ ਮੁਕੰਮਲ ਹੋਣ 'ਤੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮਗਰੋਂ ਅਰਦਾਸ 'ਚ ਸ਼ਾਮਲ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਜੀ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਜੀ ਸਿਆਲਕਾ, ਸਕੱਤਰ ਸ. ਮਹਿੰਦਰ ਸਿੰਘ ਜੀ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਜੀ ਭੂਰਾ ਕੋਹਨਾ, ਸ. ਪ੍ਰਤਾਪ ਸਿੰਘ ਜੀ, ਬਾਬਾ ਸਤਨਾਮ ਸਿੰਘ ਜੀ, ਬਾਬਾ ਸੁੱਚਾ ਸਿੰਘ ਜੀ ਤੇ ਹੋਰ। (26 ਅਪ੍ਰੈਲ)

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਸਮਾਗਮਾਂ ਸਬੰਧੀ ਸਿੱਖ ਜਥੇਬੰਦੀਆਂ ਦੇ ਆਗੂਆਂ ਨਾਲ ਇਕੱਤਰਤਾ ਮੌਕੇ ਸੰਬੋਧਨ ਕਰਦੇ ਹੋਏ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਜੀ ਅਤੇ ਇਕੱਤਰਤਾ 'ਚ ਹਾਜ਼ਰ ਸੰਤ ਮਹਾਂਪੁਰਖ, ਨਿਹੰਗ ਸਿੰਘ ਜਥੇਬੰਦੀਆਂ, ਕਾਰ ਸੇਵਾ ਅਤੇ ਸਿੱਖ ਸੰਸਥਾਵਾਂ ਦੇ ਨੁਮਾਇੰਦੇ। (03 ਅਪ੍ਰੈਲ)

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਗੁਰਦੁਆਰਾ ਸ੍ਰੀ ਨਾਨਕ ਮਤਾ ਸਾਹਿਬ ਵਿਖੇ ਗੁਰਬਾਣੀ ਪਾਠ ਬੋਧ ਸਮਾਗਮ ਦੀ ਸੰਪੂਰਨਤਾ ਸਮੇਂ ਸੰਗਤ ਨੂੰ ਸੰਬੋਧਨ ਕਰਦੇ ਹੋਏ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਜੀ ਅਭਿਆਸੀ। (05 ਅਪ੍ਰੈਲ)

ਪਾਕਿਸਤਾਨ ਸਥਿਤ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਵਿਖੇ ਖਾਲਸਾ ਪੰਥ ਦਾ ਸਾਜਨਾ ਦਿਵਸ (ਵਿਸਾਖੀ) ਮਨਾਉਣ ਲਈ ਸ਼੍ਰੋਮਣੀ ਕਮੇਟੀ ਮੈਂਬਰ ਸ. ਹਰਪਾਲ ਸਿੰਘ ਜੀ ਜੱਲ੍ਹਾ ਤੇ ਸ. ਅਮਰਜੀਤ ਸਿੰਘ ਜੀ ਭਲਾਈਪੁਰ ਦੀ ਅਗਵਾਈ ਵਿਚ ਜਥਾ ਰਵਾਨਾ ਕਰਦੇ ਹੋਏ ਬਾਬਾ ਚਰਨਜੀਤ ਸਿੰਘ ਜੀ ਜੱਸੋਵਾਲ, ਸਕੱਤਰ ਸ. ਮਹਿੰਦਰ ਸਿੰਘ ਜੀ ਆਹਲੀ, ਓਐਸਡੀ ਡਾ. ਅਮਰੀਕ ਸਿੰਘ ਜੀ ਲਤੀਫਪੁਰ ਤੇ ਹੋਰ। (12 ਅਪ੍ਰੈਲ)

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਸਮਾਗਮਾਂ ਸਬੰਧੀ ਸਬ-ਕਮੇਟੀ ਦੀ ਇਕੱਤਰਤਾ ਸਮੇਂ ਸਾਬਕਾ ਪ੍ਰਧਾਨ ਪ੍ਰੋ: ਕਿਰਪਾਲ ਸਿੰਘ ਜੀ ਬੰਡੂਗਰ, ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਜੀ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਜੀ ਸਿਆਲਕਾ, ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਜੀ ਧਾਮੀ, ਸ਼੍ਰੋਮਣੀ ਕਮੇਟੀ ਦੇ ਮੈਂਬਰ ਸਾਹਿਬਾਨ ਤੇ ਅਧਿਕਾਰੀ। (07 ਅਪ੍ਰੈਲ)

ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਸਬੰਧੀ ਦਫ਼ਤਰ ਸ਼੍ਰੋਮਣੀ ਕਮੇਟੀ ਵਿਖੇ ਇਕੱਤਰਤਾ ਮਗਰੋਂ ਮੇਅਰ ਸ. ਕਰਮਜੀਤ ਸਿੰਘ ਰਿੰਟੂ, ਕਮਿਸ਼ਨਰ ਮੈਡਮ ਕੋਮਲ ਮਿੱਤਲ, ਏ.ਸੀ.ਪੀ ਟ੍ਰੈਫਿਕ ਮੈਡਮ ਜਸਵੰਤ ਕੌਰ ਅਤੇ ਕਾਰਪੋਰੇਸ਼ਨ ਦੇ ਅਧਿਕਾਰੀਆਂ ਨੂੰ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਜੀ ਧਾਮੀ ਤੇ ਹੋਰ।
(09 ਅਪ੍ਰੈਲ)

ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਗੁਰਤਾਗੱਦੀ ਦਿਵਸ ਮੌਕੇ ਸ੍ਰੀ ਦਰਬਾਰ ਸਾਹਿਬ ਕੰਪਲੈਕਸ 'ਚ ਸਥਿਤ ਗੁਰੂ ਕਾ ਬਾਗ ਵਿਖੇ ਬੂਟੇ ਲਗਾਉਂਦੇ ਹੋਏ ਵਧੀਕ ਸਕੱਤਰ ਸ. ਸੁਖਦੇਵ ਸਿੰਘ ਜੀ ਭੂਰਾਕੋਹਨਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਜੀ ਰਮਦਾਸ, ਸ. ਸਕੱਤਰ ਸਿੰਘ ਜੀ, ਸ. ਬਲਵਿੰਦਰ ਸਿੰਘ ਜੀ ਕਾਹਲਵਾਂ, ਮੈਨੇਜਰ ਸ. ਗੁਰਿੰਦਰ ਸਿੰਘ ਜੀ ਮਥਰੇਵਾਲ, ਸੁਪ੍ਰਿੰਟੈਂਡੈਂਟ ਮਲਕੀਤ ਸਿੰਘ ਜੀ ਬਹਿੜਵਾਲ ਅਤੇ ਹੋਰ।
(09 ਅਪ੍ਰੈਲ)

(ਪੰਨਾ ੧੮ ਦਾ ਬਾਕੀ)

ਅਤਰ ਸਿੰਘ ਸੰਧਾਵਾਲੀਆਂ ਨੇ ਤਲਵਾਰ ਧੂਹ ਕੇ ਹਮਲਾ ਕੀਤਾ ਤਾਂ ਬਾਘ ਸਿੰਘ ਤੇ ਗੁਲਾਬ ਸਿੰਘ ਭੱਜ ਗਏ। ਬਾਬਾ ਜੀ ਨੇ ਡੇਰੇ ਵਿੱਚਲੇ ਸਿੰਘਾਂ ਨੂੰ ਕਿਹਾ ਕਿ ਅੱਜ ਪ੍ਰਸ਼ਾਦਾ ਬਹੁਤਾ ਤਿਆਰ ਕਰੋ। ਪੱਕੇ ਚਨਿਆਂ ਦੀਆਂ ਘੁੰਗਣੀਆਂ ਬਣਾਉ, ਸਾਰੀ ਰਾਤ ਗੁਰਬਾਣੀ ਕੀਰਤਨ ਚੱਲਦਾ ਰੱਖੋਂ ਤੁਸੀਂ ਹੱਥ ਨਹੀ ਚੁੱਕਣਾ, ਉਧਰ ਵੀ ਸਿੱਖ ਹਨ। ਅਸੀਂ ਜ਼ੁਲਮ ਜਬਰ ਦਾ ਟਾਕਰਾ ਸਬਰ ਨਾਲ ਕਰਾਂਗੇ। ਡੋਗਰਿਆਂ ਦੇ ਵਰਗਲਾਏ ਹੋਏ ਸਿੱਖ ਫੌਜੀਆਂ ਨੇ ੨੭ ਵੈਸਾਖ, ੧੯੦੧ ਮੁਤਾਬਕ ੦੭ ਮਈ, ੧੮੪੪ ਨੂੰ ਤੋਪਾਂ ਤੇ ਜਮੂਰਿਆਂ ਨਾਲ ਹਮਲਾ ਕੀਤਾ, ਕੰਵਰ ਕਸ਼ਮੀਰਾ ਸਿੰਘ, ਅਤਰ ਸਿੰਘ ਸੰਧਾਵਾਲੀਆਂ, ਜਵਾਹਰ ਸਿੰਘ ਨਲੂਆ ਨੇ ਟਾਕਰਾ ਕੀਤਾ। ਬਾਬਾ ਜੀ ਨੇ ਭਾਈ ਮਹਾਰਾਜ ਸਿੰਘ ਨੂੰ ਨੌਰੰਗਾਬਾਦ ਲੰਗਰ ਚਲਾਉਣ ਲਈ ਭੇਜ ਦਿੱਤਾ। ਵਰ੍ਹਦੀਆਂ ਗੋਲੀਆਂ ਵਿੱਚ ਬਾਬਾ ਜੀ ਪਲੰਘ 'ਤੇ ਬੈਠੇ ਵਾਹਿਗੁਰੂ ਸਿਮਰਨ ਕਰ ਰਹੇ ਸਨ। ਬਾਬਾ ਜੀ ਦੇ ਸਰੀਰ ਵਿੱਚ ੧੮ ਗੋਲੀਆਂ ਵੱਜੀਆਂ ਤੇ ਇੱਕ ਤੋਪ ਦਾ ਗੋਲਾ ਪੱਟ ਤੇ ਵੱਜਾ, ਬਾਬਾ ਜੀ ਨੇ ਕਿਹਾ ਮੇਰਾ ਸਰੀਰ ਪਲੰਘ 'ਤੇ ਹੀ ਰਹਿਣ ਦਿਉ, ਇਸੇ ਤਰ੍ਹਾਂ ਹੀ ਦਰਿਆ ਸਤਲੁਜ ਵਿੱਚ ਰੋੜ੍ਹ ਦਿਉ। ਬਾਬਾ ਬੀਰ ਸਿੰਘ ਜੀ ਡੋਗਰਿਆਂ ਦੀ ਬੁਰਛਗਰਦੀ ਦਾ ਸ਼ਿਕਾਰ ਹੋ ਕੇ ਪੰਜ-ਭੂਤਕ ਸਰੀਰ ਤਿਆਗ ਕੇ ਗੁਰੂ ਚਰਨਾਂ ਵਿੱਚ ਬਿਰਾਜੇ। ਸਿੰਘਾਂ ਨੇ ਬਾਬਾ ਜੀ ਦਾ ਬਚਨ ਮੰਨ ਕੇ ਸਮੇਤ ਪਲੰਘ ਦੇ ਸਰੀਰ ਸਤਲੁਜ ਦਰਿਆ ਵਿੱਚ ਰੋੜ੍ਹ ਦਿੱਤਾ। ਕੁਝ ਦਿਨਾਂ ਬਾਅਦ ਬਾਬਾ ਜੀ ਦੇ ਸਰੀਰ ਸਮੇਤ ਪਲੰਘ ਮੁਠਿਆਂਵਾਲਾ ਨੇੜੇ ਦਰਿਆ ਦੇ ਕੰਢੇ ਜਾ ਲੱਗਾ। ਸਿੱਖਾਂ ਨੇ ਯੋਧੇ ਮਲਾਹ ਦੀ ਬੇੜੀ ਭੰਨ੍ਹ ਕੇ ਬਾਬਾ ਜੀ ਦੇ ਸਰੀਰ ਦਾ ਅੰਤਿਮ ਸਸਕਾਰ ਕਰ ਦਿੱਤਾ। ਸੰਗਤਾਂ ਨੇ ਉਨ੍ਹਾਂ ਨੂੰ ਸੇਜਲ ਅੱਖਾਂ ਨਾਲ ਵਿਦਾਇਗੀ ਦਿੱਤੀ। ਸ਼ਾਹ ਮੁਹੰਮਦ ਕਿੱਸਾ ਜੰਗਨਾਮਾ ਸਿੰਘਾਂ ਅਤੇ ਫਰੰਗੀਆਂ ਵਿੱਚ ਲਿਖਦਾ ਹੈ,

*"ਪੈਂਚ ਲਿਖਦੇ ਸਾਰੀਆਂ ਪੜਤਲਾਂ ਦੇ ਸਾਡੀ ਵੱਡੀ ਹੈ ਅੱਜ ਚਲੰਤ ਮੀਆਂ,*
*"ਬੀਰ ਸਿੰਘ ਨੂੰ ਮਾਰਿਆ ਡਾਹ ਤੋਪਾਂ ਨਹੀਂ ਛੱਡਿਆ ਸਾਧ ਤੇ ਸੰਤ ਮੀਆ"*

ਬਾਬਾ ਜੀ ਦੀ ਸ਼ਹੀਦੀ ਦੀ ਖਬਰ ਪੰਜਾਬ ਵਿੱਚ ਜੰਗਲ ਦੀ ਅੱਗ ਵਾਂਗ ਫੈਲ ਗਈ। ਬਾਬਾ ਜੀ 'ਤੇ ਹਮਲਾ ਕਰਨ ਵਾਲੀ ਫੌਜ ਦਾ ਨਾਮ ਗੁਰੂ ਮਾਰੀ ਫੌਜ ਪੈ ਗਿਆ। ਸਿੱਖ ਫੌਜਾਂ ਵਿੱਚ ਬਗਾਵਤ ਹੋ ਗਈ। ਫੌਜਾਂ ਨੇ ਜਨਰਲ ਕੋਰਟ 'ਤੇ ਹਮਲਾ ਕੀਤਾ, ਉਹ ਨੱਸ ਗਿਆ। ਸਾਢੇ ਸੱਤ ਮਹੀਨਿਆਂ ਬਾਅਦ ਮੀਆਂ ਲਾਭ ਸਿੰਘ, ਪੰਡਿਤ ਜੱਲ੍ਹਾ ਤੇ ਹੀਰਾ ਸਿੰਘ ਡੋਗਰਾ ਵੀ ਨੱਸਣ ਲੱਗੇ ਤਾਂ ਫੌਜ ਨੇ ਘੇਰ ਕੇ ਮਾਰ ਦਿੱਤੇ। ਉਨ੍ਹਾਂ ਦੇ ਸਿਰ ਲਾਹੌਰ ਦੇ ਦਰਵਾਜ਼ਿਆਂ 'ਤੇ ਟੰਗ ਦਿੱਤੇ ਅਤੇ ਬਾਬਾ ਬੀਰ ਸਿੰਘ ਜੀ ਅਤੇ ਸਾਥੀ ਸਿੰਘਾਂ ਦੀ ਸ਼ਹੀਦੀ ਦਾ ਬਦਲਾ ਲੈ ਲਿਆ। ਬਾਬਾ ਬੀਰ ਸਿੰਘ ਜੀ ਦੀ ਯਾਦ ਵਿਚ ਪੂਰੇ ਦੇਸ਼ ਅੰਦਰ ੩੬੦ ਦੇ ਕਰੀਬ ਗੁਰਦੁਆਰਾ ਸਾਹਿਬਾਨ ਸੁਸ਼ੋਭਿਤ ਹਨ। ਬਾਬਾ ਬੀਰ ਸਿੰਘ ਜੀ ਦਾ ਸ਼ਹੀਦੀ ਦਿਹਾੜਾ ਹਰ ਸਾਲ ੨੭ ਵੈਸਾਖ ਨੂੰ ਵੱਡੇ ਪੱਧਰ 'ਤੇ ਮਨਾਇਆ ਜਾਂਦਾ ਹੈ। ਉਨ੍ਹਾਂ ਨਾਲ ਸੰਬੰਧਤ ਵੱਖ-ਵੱਖ ਅਸਥਾਨਾਂ 'ਤੇ ਸਮਾਗਮ ਕੀਤੇ ਜਾਂਦੇ ਹਨ। ਢਾਡੀ, ਕਵੀਸ਼ਰ ਬਾਬਾ ਜੀ ਦੀ ਸੂਰਮਤਾਈ ਦੇ ਜੱਸ ਗਾਉਂਦੇ ਹਨ। ਇਸ ਮਹਾਨ ਸੂਰਬੀਰ ਯੋਧੇ ਨੂੰ ਕੌਮ ਸਦਾ ਸਿੱਜਦਾ ਕਰਦੀ ਰਹੇਗੀ।

■

ਲੜੀ ਜੋੜਨ ਲਈ ਪਿਛਲਾ ਅੰਕ ਦੇਖੋ

੯੦) ਪੇਸ਼ ਹੋਣ 'ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਸ੍ਰੀ ਅੰਬ ਸਾਹਿਬ ਪਾਤਸ਼ਾਹੀ ਸੱਤਵੀਂ, ਲੰਬੇ (ਮੋਹਾਲੀ) ਦਾ ਬਜਟ (ਭਾਗ 'ੲ') ਸਾਲ ੨੦੨੧-੨੦੨੨ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:-

**ਭਾਗ ਆਮਦਨ**

| | | |
|---|---|---|
| ੧ | ਚੜ੍ਹਤ ਗੋਲਕਾਂ | ੨੫੨੦੦੦੦੦ |
| ੨ | ਵੱਟਕ ਕੜਾਹਿ ਪ੍ਰਸ਼ਾਦਿ | ੬੭੦੦੦੦੦ |
| ੩ | ਭੇਟਾ ਸ੍ਰੀ ਆਖੰਡ ਪਾਠ ਸਾਹਿਬ ਜੀ | ੪੦੦੦੦੦੦ |
| ੪ | ਸਹਾਇਤਾ ਲੰਗਰ | ੪੫੦੦੦੦੦ |
| ੫ | ਚੜ੍ਹਤ ਜਿਨਸ (ਲੰਗਰ) | ੩੭੦੦੦੦੦ |
| ੬ | ਸਹਾਇਤਾ ਇਮਾਰਤ | ੧੦੦੦੦੦ |
| ੭ | ਕਿਰਾਇਆਂ ਦੁਕਾਨਾਂ, ਮਕਾਨਾਂ ਆਦਿ | ੭੩੦੦੦੦ |
| ੮ | ਕਿਰਾਇਆ ਨਿਵਾਸ | ੨੨੦੦੦੦੦ |
| ੯ | ਠੇਕਾ ਜਮੀਨਾਂ | ੩੭੦੦੦੦੦ |
| ੧੦ | ਸੂਦ ਬੈਂਕਾਂ | ੩੦੦੦੦੦੦ |
| ੧੧ | ਕਮਿਸ਼ਨ ਗੁਰਮਤਿ ਲਿਟਰੇਚਰ | ੩੦੦੦੦ |
| ੧੨ | ਕੀਰਤਨ ਭੇਟਾ | ੧੨੦੦੦੦ |
| ੧੩ | ਫੁਟਕਲ | ੨੦੦੦੦ |
| | **ਜੋੜ :-** | **੫੪੦੦੦੦੦੦** |

**ਭਾਗ ਖਰਚ**

**ਰੁਟੀਨ ਦੇ ਖਰਚੇ**

| | | |
|---|---|---|
| ੧ | ਤਨਖਾਹਾਂ | ੧੭੫੦੦੦੦੦ |
| ੨ | ਕੜਾਹ ਪਸ਼ਾਦਿ ਖਰਚ | ੨੮੦੦੦੦੦ |
| ੩ | ਸ੍ਰੀ ਆਖੰਡ ਪਾਠ ਸਾਹਿਬ | ੨੭੦੦੦੦੦ |
| ੪ | ਲੰਗਰ ਖਰਚ | ੧੧੫੦੦੦੦੦ |
| ੫ | ਮੇਲੇ ਗੁਰਪੁਰਬ | ੭੦੦੦੦੦ |
| ੬ | ਬਿਜਲੀ, ਪਾਣੀ ਤੇ ਰੋਸ਼ਨੀ | ੪੦੦੦੦੦੦ |
| ੭ | ਜਨਰੇਟਰ (ਤੇਲ ਅਤੇ ਮੁਰੰਮਤ) | ੪੦੦੦੦੦ |
| ੮ | ਖਰਚ ਗੱਡੀਆਂ (ਡੀਜਲ, ਮੁਰੰਮਤ ਆਦਿ) | ੩੫੦੦੦੦ |
| ੯ | ਸਫਰ ਖਰਚ ਮੁਲਾਜਮਾਂ | ੨੫੦੦੦ |
| ੧੦ | ਸਫਰ ਖਰਚ ਮੈਂਬਰ ਸਾਹਿਬਾਨ | ੫੦੦੦ |
| ੧੧ | ਸਟੇਸ਼ਨਰੀ ਅਤੇ ਛਪਾਈ ਆਦਿ | ੮੦੦੦੦ |
| ੧੨ | ਟੈਲੀਫੋਨ | ੧੫੦੦੦ |
| ੧੩ | ਡਾਕ ਖਰਚ | ੪੬੬੪ |
| ੧੪ | ਆਡਿਟ ਫੀਸ | ੨੫੦੦੦ |
| ੧੫ | ਗੁਰਦੁਆਰਾ ਸਾਹਿਬ | |
| ੳ | ਪ੍ਰਸਾਦਿ ਸਿਰਪਾਉ | ੨੦੦੦੦੦ |
| ਅ | ਜਿਊਟ-ਮੈਟਿੰਗ ਪਾਏਦਾਨ- ਗਲੀਚੇ ਆਦਿ | ੫੦੦੦੦ |

| | | |
|---|---|---|
| ੲ | ਫੁਟਕਲ | ੩੦੦੦੦੦ |
| ੧੬ | ਬੰਧਾਨ ਨਿਹੰਗ ਸਿੰਘਾਂ | ੨੦੦੦੦੦ |
| ੧੭ | ਮੁੱਕਦਮੇਂ | ੩੦੦੦੦ |
| ੧੮ | ਵਰਦੀਆਂ ਸਟਾਫ | ੮੩੦੦੦ |
| ੧੯ | ਮੁਰੰਮਤਾਂ | |
| ੳ | ਮੁਰੰਮਤ ਸਮਾਨ | ੧੫੦੦੦੦ |
| ਅ | ਮੁਰੰਮਤ ਇਮਾਰਤ | ੩੦੦੦੦ |
| ੨੦ | ਨਿਵਾਸ ਖਰਚ | ੩੦੦੦੦੦ |
| ੨੧ | ਧਰਮ ਅਰਥ ਲੋਕਲ | |
| ੨੨ | ਬੀਮਾ ਮੁਲਾਜਮਾਂ | ੨੦੦੦੦੦ |
| ੨੩ | ਪਾਰਕਾਂ ਫੁਲ ਬੂਟੇ ਆਦਿ | ੩੦੦੦੦ |
| | **ਜੋੜ ਰੁਟੀਨ ਖਰਚ :-** | **੪੧੬੭੭੬੬੪** |
| **੨੪** | **ਫੰਡਜ਼** | |
| ੳ | ਧਾਰਮਿਕ ਫੰਡ ਧਰਮ ਪ੍ਰਚਾਰ ਕਮੇਟੀ | ੬੫੫੧੧੯੮ |
| ਅ | ਦਸਵੰਧ ਸ਼੍ਰੋਮਣੀ ਗੁ: ਪ੍ਰ: ਕਮੇਟੀ | ੪੩੬੭੪੪੫ |
| ੲ | ਵਿਦਿਆ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੨੧੮੩੭੨੩ |
| ਸ | ਗੁਰਬਾਣੀ ਅਤੇ ਗੁਰਮਤਿ ਲਿਟ:ਫੰਡ ਸ਼੍ਰੋਮਣੀ ਗੁ:ਪ੍ਰ:ਕਮੇਟੀ | ੩੪੦੦੦੦ |
| ਹ | ਸਿੱਖ ਇਤਿਹਾਸ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੧੦੦੦੦੦ |
| ਕ | ਸ਼ਹੀਦੀ ਫੰਡ ਸ਼੍ਰੋਮਣੀ ਕਮੇਟੀ | ੫੦੦੦੦ |
| ਖ | ਗਰੈਚੁਅਟੀ ਤੇ ਤਨ: ਰਿਆਇਤੀ ਛੁੱਟੀਆਂ (ਸ਼੍ਰੋ: ਕਮੇਟੀ) | ੧੬੦੦੦੦੦ |
| ਗ | ਸਹਾਇਤਾ ਸ੍ਰੋ. ਗੁ. ਪ੍ਰ. ਕਮੇਟੀ ਕੁਦਰਤੀ ਆਫਤਾਂ ਤੇ ਕੈਂਸਰ ਰਲੀਫ ਫੰਡ | |
| ਘ | ਧਰਮ ਅਰਥ ਸ਼੍ਰੋਮਣੀ ਕਮੇਟੀ | ੫੫੦੦੦ |
| ਙ | ਪੰਥਕ ਭਲਾਈ ਫੰਡ ਸ਼੍ਰੋਮਣੀ ਕਮੇਟੀ | ੩੫੦੦੦ |
| ਚ | ਭਾਈਚਾਰਕ ਸੁਧਾਰ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੩੦੦੦੦ |
| | **ਜੋੜ ਫੰਡਜ:-** | **੧੫੩੧੨੩੩੬** |
| **੨੫** | **ਸਹਾਇਤਾ** | |
| ੳ | ਸਹਾਇਤਾ ਇਮਾਰਤਾਂ ਤੇ ਵਿੱਦਿਅਕ ਅਦਾਰੇ | |
| | **ਜੋੜ:-** | **੦** |
| **੨੬** | **ਪੂੰਜੀਗਤ ਖਰਚੇ** | |
| ੳ | ਸਮਾਨ ਜਨਰਲ | ੧੧੦੦੦੦ |
| ਅ | ਨਵੇਂ ਬੋਰ, ਕੁਨੈਕਸ਼ਨ, ਕੋਠੇ ਆਦਿ | |
| ੲ | ਤਰੱਕੀ ਗੁਰਦੁਆਰਾ ਸਾਹਿਬ ਫੰਡ | |
| ਸ | ਖਰੀਦ ਜਮੀਨ ਜਾਇਦਾਦ | |
| | **ਜੋੜ:-** | **੧੧੦੦੦੦** |
| | **ਕੁੱਲ ਜੋੜ:-** | **੫੭੧੦੦੦੦੦** |

**੯੧) ਪੇਸ਼ ਹੋਣ 'ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਸ੍ਰੀ ਅੰਬ ਸਾਹਿਬ ਲੰਬੇ ਮੋਹਾਲੀ ਦਾ ਸਪਲੀਮੈਂਟਰੀ ਬਜਟ (ਭਾਗ 'ੲ') ਸਾਲ ੨੦੧੯-੨੦੨੦ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:-**

| | | |
|---|---|---|
| ੧ | ਤਨਖਾਹ | ੧੩੫੩੬੧੦ |
| ੨ | ਖਰਚ ਲੰਗਰ | ੧੦੨੯੦੩੩ |
| ੩ | ਮੇਲੇ ਗੁਰਪੁਰਬ | ੨੬੬੯੦ |

| | | |
|---|---|---|
| ੪ | ਫੁੱਟਕਲ | ੩੮੦੭੭ |
| ੫ | ਨਿਵਾਸ ਖਰਚ | ੪੪੫੯੦ |

੯੨) ਪੇਸ਼ ਹੋਣ 'ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਸ੍ਰੀ ਅੰਬ ਸਾਹਿਬ ਲੰਬੇ ਮੋਹਾਲੀ ਦਾ ਸਪਲੀਮੈਂਟਰੀ ਬਜਟ (ਭਾਗ 'ੲ') ਸਾਲ ੨੦੨੦-੨੦੨੧ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:-

| | | ਵੱਧ ਪ੍ਰਵਾਨਗੀ ਦੀ ਲੋੜ |
|---|---|---|
| ੧ | ਖਰਚ ਲੰਗਰ | ੧੦੦੦੦੦੦ |
| ੨ | ਮੇਲੇ ਪੁਰਬ | ੭੦੦੦੦ |
| ੩ | ਬਿਜਲੀ ਰੋਸ਼ਨੀ | ੬੭੬੦੦੦ |
| ੪ | ਫੁਟਕਲ | ੨੪੦੦੦੦ |
| ੫ | ਖਰਚ ਗੱਡੀਆ | ੨੬੦੦੦੦ |
| ੬ | ਮੁਰੰਮਤ ਸਮਾਨ | ੩੦੦੦੦ |
| ੭ | ਨਿਵਾਸ | ੩੦੦੦੦ |
| ੮ | ਸਮਾਨ ਜਨਰਲ | ੧੪੦੦੦੦ |

੯੩) ਪੇਸ਼ ਹੋਣ 'ਤੇ ਪ੍ਰਵਾਨ ਹੋਇਆ ਕਿ ਗੁਰਦੁਆਰਾ ਟਾਹਲੀਆਣਾ ਸਾਹਿਬ ਪਾਤਸ਼ਾਹੀ ਦਸਵੀਂ ਰਾਏਕੋਟ (ਲੁਧਿਆਣਾ) ਦਾ ਬਜਟ (ਭਾਗ 'ੲ') ਸਾਲ ੨੦੨੧-੨੦੨੨ ਹੇਠ ਲਿਖੇ ਅਨੁਸਾਰ ਪ੍ਰਵਾਨ ਕੀਤਾ ਜਾਂਦਾ ਹੈ:-

**ਭਾਗ ਆਮਦਨ**

| | | |
|---|---|---|
| ੧ | ਚੜ੍ਹਤ ਗੋਲਕਾਂ | ੨੭੦੦੦੦੦੦ |
| ੨ | ਵੱਟਕ ਕੜਾਹਿ ਪ੍ਰਸ਼ਾਦਿ | ੯੦੫੦੦੦੦ |
| ੩ | ਭੇਟਾ ਸ੍ਰੀ ਆਖੰਡ ਪਾਠ ਸਾਹਿਬ ਜੀ | ੫੧੦੦੦੦੦ |
| ੪ | ਸਹਾਇਤਾ ਲੰਗਰ | ੩੦੦੦੦੦ |
| ੫ | ਚੜ੍ਹਤ ਜਿਨਸ (ਲੰਗਰ) | ੨੦੦੦੦੦੦ |
| ੬ | ਸਹਾਇਤਾ ਇਮਾਰਤ | ੧੦੦੦੦੦ |
| ੭ | ਠੇਕਾ ਦੁਕਾਨਾਂ ਆਰਜੀ ਥੜੇ ਆਦਿ | ੧੭੦੦੦੦੦ |
| ੮ | ਕਿਰਾਇਆ ਦੁਕਾਨਾਂ, ਮਕਾਨਾਂ ਆਦਿ | ੪੫੦੦੦੦ |
| ੯ | ਠੇਕਾ ਜਮੀਨਾਂ | ੧੫੦੦੦੦ |
| ੧੦ | ਸੂਦ ਬੈਕਾਂ | ੧੫੦੦੦੦੦ |
| ੧੧ | ਕਮਿਸਨ ਲਿਟਰੇਚਰ | ੫੦੦੦੦ |
| ੧੨ | ਕੀਰਤਨ ਭੇਟਾ | ੭੦੦੦੦ |
| ੧੩ | ਫੁਟਕਲ | ੩੦੦੦੦ |
| | **ਜੋੜ:-** | **੪੭੫੦੦੦੦੦** |

**ਭਾਗ ਖਰਚ**

**ਰੁਟੀਨ ਦੇ ਖਰਚੇ**

| | | |
|---|---|---|
| ੧ | ਤਨਖਾਹ ਸਟਾਫ | ੧੬੦੦੦੦੦੦ |
| ੨ | ਕੜਾਹਿ ਪ੍ਰਸਾਦਿ ਖਰਚ | ੩੪੫੦੦੦੦ |
| ੩ | ਸ੍ਰੀ ਅਖੰਡ ਪਾਠ ਸਾਹਿਬ ਖਰਚ | ੩੫੪੦੦੦੦ |
| ੪ | ਲੰਗਰ ਖਰਚ | ੪੬੦੦੦੦੦ |
| ੫ | ਮੇਲੇ ਗੁਰਪੁਰਬ | ੬੦੦੦੦੦ |
| ੬ | ਵਿਸੇਸ ਗੁਰਮਤਿ ਸਮਾਗਮ ਅਤੇ ਚੇਤਨਾ ਮਾਰਚ | ੧੦੦੦੦੦ |
| ੭ | ਬਿਜਲੀ, ਪਾਣੀ ਤੇ ਰੋਸ਼ਨੀ | ੧੬੦੦੦੦੦ |

| | | |
|---|---|---|
| ੮ | ਜਨਰੇਟਰ (ਤੇਲ ਅਤੇ ਮੁਰੰਮਤ) | ੩੫੦੦੦੦ |
| ੯ | ਖਰਚ ਗੱਡੀਆਂ (ਡੀਜਲ, ਮੁਰੰਮਤ ਆਦਿ) | ੩੫੦੦੦੦ |
| ੧੦ | ਸਫਰ ਖਰਚ | ੯੦੦੦੦ |
| ੧੧ | ਸਫਰ ਖਰਚ ਮੈਂਬਰ ਸਹਿਬਾਨ | ੧੦੦੦੦ |
| ੧੨ | ਸਟੇਸ਼ਨਰੀ ਅਤੇ ਛਪਾਈ ਆਦਿ | ੧੦੦੦੦੦ |
| ੧੩ | ਟੈਲੀਫੋਨ | ੩੦੦੦੦ |
| ੧੪ | ਡਾਕ ਖਰਚ | ੩੬੪੪ |
| ੧੫ | ਆਡਿਟ ਫੀਸ | ੩੦੦੦੦ |
| ੧੬ | ਗੁਰਦੁਆਰਾ ਸਾਹਿਬ | |
| ੳ | ਪ੍ਰਸ਼ਾਦਿ ਸਿਰਪਾਉ | ੩੫੦੦੦੦ |
| ਅ | ਜਿਊਟ-ਮੈਟਿੰਗ ਪਾਏਦਾਨ- ਗਲੀਚੇ | ੧੦੦੦੦੦ |
| ੲ | ਫੁਟਕਲ | ੨੫੦੦੦੦ |
| ੧੭ | ਬੰਧਾਨ ਨਿਹੰਗ ਸਿੰਘਾਂ | ੨੦੦੦੦੦ |
| ੧੮ | ਮੁਕੱਦਮੇਂ | ੨੫੦੦੦ |
| ੧੯ | ਵਰਦੀਆਂ ਸਟਾਫ | ੧੦੦੦੦੦ |
| ੨੦ | ਮੁਰੰਮਤਾਂ | |
| ੳ | ਮੁਰੰਮਤ ਇਮਾਰਤ | ੧੦੦੦੦੦ |
| ਅ | ਮੁਰੰਮਤ ਸਮਾਨ | ੧੫੦੦੦੦ |
| ੨੧ | ਨਿਵਾਸ ਖਰਚ | ੧੦੦੦੦੦ |
| ੨੨ | ਧਰਮ ਅਰਥ ਲੋਕਲ | ੧੦੦੦੦ |
| ੨੩ | ਬੀਮਾਂ ਮੁਲਾਜਮਾਂ | ੧੫੦੦੦੦ |
| ੨੪ | ਲਾਇਬਰੇਰੀ | ੧੦੦੦੦ |
| | **ਜੋੜ ਰੁਟੀਨ ਖਰਚ:-** | **੩੨੩੯੮੬੪੪** |
| **੨੫** | **ਫੰਡਜ਼** | |
| ੳ | ਧਾਰਮਿਕ ਫੰਡ ਧਰਮ ਪ੍ਰਚਾਰ ਕਮੇਟੀ | ੫੬੫੫੬੭੮ |
| ਅ | ਦਸਵੰਧ ਸ਼੍ਰੋਮਣੀ ਗੁ: ਪ੍ਰ: ਕਮੇਟੀ | ੩੭੭੦੪੫੨ |
| ੲ | ਵਿਦਿਆ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੧੯੮੫੨੨੬ |
| ਸ | ਗੁਰਬਾਣੀ ਅਤੇ ਗੁਰਮਤਿ ਲਿਟ:ਫੰਡ ਸ਼੍ਰੋਮਣੀ ਗੁ:ਪ੍ਰ:ਕਮੇਟੀ | ੪੦੦੦੦੦ |
| ਹ | ਸਿੱਖ ਇਤਿਹਾਸ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੧੬੦੦੦੦ |
| ਕ | ਸ਼ਹੀਦੀ ਫੰਡ ਸ਼੍ਰੋਮਣੀ ਕਮੇਟੀ | ੩੩੦੦੦੦ |
| ਖ | ਗਰੈਚੁਅਟੀ ਤੇ ਤਨ: ਰਿਆਇਤੀ ਛੁੱਟੀਆਂ ਸ਼੍ਰੋ:ਕਮੇਟੀ | ੧੫੦੦੦੦੦ |
| ਗ | ਸਹਾਇਤਾ ਸ਼੍ਰੋ. ਗੁ. ਪ੍ਰ. ਕਮੇਟੀ ਕੁਦਰਤੀ ਆਫਤਾਂ ਤੇ ਕੈਂਸਰ ਰਲੀਫ ਫੰਡ ਅਤੇ ਕੈਂਸਰ ਪੀੜਤਾ | |
| ਘ | ਧਰਮ ਅਰਥ ਸ਼੍ਰੋਮਣੀ ਕਮੇਟੀ | ੧੦੦੦੦੦ |
| ਙ | ਪੰਥਕ ਭਲਾਈ ਫੰਡ ਸ਼੍ਰੋਮਣੀ ਕਮੇਟੀ | ੧੦੦੦੦੦ |
| ਚ | ਭਾਈਚਾਰਕ ਸੁਧਾਰ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੧੦੦੦੦੦ |
| | **ਜੋੜ ਫੰਡਜ:-** | **੧੪੦੦੧੩੫੬** |
| | **ਰੁਟੀਨ ਖਰਚ ਅਤੇ ਫੰਡਜ ਦਾ ਜੋੜ:-** | **੪੬੪੦੦੦੦੦** |
| **੨੬** | **ਸਹਾਇਤਾ** | |
| ੳ | ਸਹਾਇਤਾ ਇਮਾਰਤਾ ਵਿਦਿਅਕ ਅਦਾਰੇ | ੩੦੦੦੦੦ |
| ਅ | ਸਹਾਇਤਾ ਹਾਕੀਵਿੰਗ | |

# 400 ਸਾਲਾ ਪ੍ਰਕਾਸ਼ ਪੁਰਬ ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਸਹਿਜ ਪਾਠਾਂ ਦੇ ਭੋਗ ਸਬੰਧੀ ਸਮਾਗਮ

ਅੰਮ੍ਰਿਤਸਰ- ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ੪੦੦ ਸਾਲਾ ਪ੍ਰਕਾਸ਼ ਪੁਰਬ ਸ਼ਤਾਬਦੀ ਸਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪੰਥਕ ਰਵਾਇਤਾਂ ਅਨੁਸਾਰ ਗੁਰਮਤਿ ਸਮਾਗਮਾਂ ਦੀ ਸ਼ੁਰੂਆਤ ਕਰਦਿਆਂ ਗੁਰੂ ਸਾਹਿਬ ਦੇ ਪ੍ਰਕਾਸ਼ ਅਸਥਾਨ ਗੁਰਦੁਆਰਾ ਗੁਰੂ ਕੇ ਮਹਿਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕੀਤੇ ਗਏ, ਜਿਸ ਮਗਰੋਂ ਸ੍ਰੀ ਦਰਬਾਰ ਸਾਹਿਬ ਨਾਲ ਸਬੰਧਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਗੁਰਮਤਿ ਸਮਾਗਮ ਕੀਤੇ ਗਏ। ਪਹਿਲੇ ਦਿਨ ਦੇ ਸਮਾਗਮਾਂ ਤਹਿਤ ਸੰਗਤਾਂ ਵੱਲੋਂ ਕੀਤੇ ਗਏ ੨੦ ਹਜ਼ਾਰ ਸਹਿਜ ਪਾਠਾਂ ਦੇ ਭੋਗ ਪਾਏ ਗਏ। ਕੋਰੋਨਾ ਦੇ ਚੱਲਦਿਆਂ ਸਮਾਗਮ ਸੰਕੇਤਕ ਰੂਪ ਵਿਚ ਹੀ ਸਜਾਏ ਗਏ। ਕੁਝ ਸੰਗਤਾਂ ਨੇ ਸਹਿਜਪਾਠਾਂ ਦੇ ਭੋਗ ਸਮੇਂ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਸ਼ਮੂਲੀਅਤ ਕੀਤੀ, ਜਦਕਿ ਬਾਕੀ ਸੰਗਤਾਂ ਵੱਖ-ਵੱਖ ਚੈਨਲਾਂ ਦੇ ਮਾਧਿਅਮ ਰਾਹੀਂ ਸਹਿਜ ਪਾਠਾਂ ਦੇ ਭੋਗ ਨਾਲ ਜੁੜੀਆਂ। ਸਹਿਜ ਪਾਠ ਕਰਨ ਵਾਲੀਆਂ ਇਹ ੨੦ ਹਜ਼ਾਰ ਦੇ ਕਰੀਬ ਸੰਗਤਾਂ ਵੱਖ-ਵੱਖ ਦੇਸ਼ਾਂ ਨਾਲ ਸਬੰਧਤ ਹਨ, ਜਿਨ੍ਹਾਂ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਸਹਿਜ ਪਾਠ ਸੇਵਾ ਲਹਿਰ ਸੰਸਥਾ ਦੇ ਸਹਿਯੋਗ ਨਾਲ ਪ੍ਰੇਰਿਤ ਕੀਤਾ ਗਿਆ ਸੀ। ਸਹਿਜ ਪਾਠਾਂ ਦੇ ਭੋਗ ਸਮੇਂ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਵਿਸ਼ੇਸ਼ ਤੌਰ 'ਤੇ ਸ਼ਮੂਲੀਅਤ ਕੀਤੀ ਅਤੇ ਸੰਗਤਾਂ ਨਾਲ ਵਿਚਾਰ ਸਾਂਝੇ ਕਰਦਿਆਂ ਨੌਵੇਂ ਪਾਤਸ਼ਾਹ ਜੀ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਦੇ ਇਤਿਹਾਸਕ ਮੌਕੇ 'ਤੇ ਗੁਰੂ ਸਾਹਿਬ ਜੀ ਦੀ ਵਿਚਾਰਧਾਰਾ ਨਾਲ ਜੁੜਨ ਲਈ ਪ੍ਰੇਰਿਆ। ਉਨ੍ਹਾਂ ਕਿਹਾ ਕਿ ਸ਼ਤਾਬਦੀ ਦਿਹਾੜੇ ਆਪਣੇ ਇਤਿਹਾਸ ਨਾਲ ਜੁੜਨ ਅਤੇ ਧਰਮ ਦੀਆਂ ਕਦਰਾਂ-ਕੀਮਤਾਂ ਨੂੰ ਅਪਨਾਉਣ ਲਈ ਸੁਨਹਿਰਾ ਮੌਕਾ ਹੁੰਦੇ ਹਨ। ਇਸ ਲਈ ਸਾਡਾ ਸਭ ਦਾ ਫ਼ਰਜ਼ ਹੈ ਕਿ ਗੁਰਮਤਿ ਵਿਚਾਰਧਾਰਾ ਨੂੰ ਆਪਣੇ ਜੀਵਨ ਦਾ ਹਿੱਸਾ ਬਣਾਈਏ। ਬੀਬੀ ਜਗੀਰ ਕੌਰ ਨੇ ਕਿਹਾ ਕਿ ੪੦੦ ਸਾਲਾ ਪ੍ਰਕਾਸ਼ ਪੁਰਬ ਸ਼ਤਾਬਦੀ ਨੂੰ ਸਮਰਪਿਤ ਵੱਡੀ ਗਿਣਤੀ ਸੰਗਤਾਂ ਨੇ ਸਹਿਜ ਪਾਠ ਕਰਕੇ ਨੌਵੇਂ ਪਾਤਸ਼ਾਹ ਜੀ ਨੂੰ ਸ਼ਰਧਾ ਅਰਪਿਤ ਕੀਤੀ ਹੈ ਅਤੇ ਇਹ ਲਹਿਰ ਘਰ-ਘਰ ਤੱਕ ਪਹੁੰਚਣੀ ਜ਼ਰੂਰੀ ਹੈ। ਉਨ੍ਹਾਂ ਕਿਹਾ ਕਿ ਗੁਰਬਾਣੀ ਦੇ ਸਹਿਜ ਪਾਠ ਦੀ ਪ੍ਰੰਪਰਾ ਸਿੱਖ ਧਰਮ ਅੰਦਰ ਪੁਰਾਣੀ ਅਤੇ ਇਸ ਨਾਲ ਗੁਰਬਾਣੀ ਨੂੰ ਵਿਚਾਰਦਿਆਂ ਡੂੰਘੇ ਤੇ ਜੀਵਨ ਨੂੰ ਸੁਖਾਵਾਂ ਬਣਾਉਣ ਵਾਲੇ ਅਰਥਾਂ ਦੀ ਸਮਝ ਪੈਂਦੀ ਹੈ। ਉਨ੍ਹਾਂ ਸਹਿਜ ਪਾਠ ਲਹਿਰ ਲਈ ਸਹਿਯੋਗ ਕਰਨ ਵਾਲੀ ਸੁਸਾਇਟੀ ਦੇ ਮੈਂਬਰਾਂ ਦਾ ਧੰਨਵਾਦ ਵੀ ਕੀਤਾ।

ਇਸ ਤੋਂ ਪਹਿਲਾਂ ਗੁਰੂ ਸਾਹਿਬ ਦੇ ਪ੍ਰਕਾਸ਼ ਅਸਥਾਨ ਗੁਰਦੁਆਰਾ ਗੁਰੂ ਕੇ ਮਹਿਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੀ ਆਰੰਭਤਾ ਪੰਜ ਨਗਾਰਿਆਂ ਦੀ ਚੋਟ ਨਾਲ ਹੋਈ। ਇਸ ਮੌਕੇ ਅਰਦਾਸ ਭਾਈ ਰਾਜਦੀਪ ਸਿੰਘ ਨੇ ਕੀਤੀ, ਜਦਕਿ ਪਾਵਨ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਸਰਵਣ ਕਰਵਾਇਆ। ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਭਾਈ ਅਮਰਜੀਤ ਸਿੰਘ ਚਾਵਲਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਰਤਨ ਸਿੰਘ ਜੱਫਰਵਾਲ, ਸ. ਗੁਰਮੀਤ ਸਿੰਘ ਬੂਹ, ਬਾਬਾ ਨਿਰਮਲ ਸਿੰਘ ਨੌਸ਼ਹਿਰਾਢਾਲਾ, ਬਾਬਾ ਸਤਨਾਮ ਸਿੰਘ, ਬਾਬਾ ਸੁੱਚਾ ਸਿੰਘ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਿਮਰਜੀਤ ਸਿੰਘ, ਸ. ਸਕੱਤਰ ਸਿੰਘ, ਸ.

ਬਲਵਿੰਦਰ ਸਿੰਘ ਕਾਹਲਵਾਂ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਸੁਖਬੀਰ ਸਿੰਘ, ਸ. ਗੁਰਦਿਆਲ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਓਐਸਡੀ ਡਾ. ਅਮਰੀਕ ਸਿੰਘ, ਡਾ. ਸੁਖਬੀਰ ਸਿੰਘ, ਸ. ਗੁਰਮੀਤ ਸਿੰਘ ਆਨਰੇਰੀ ਸਕੱਤਰ, ਹੈੱਡ ਪ੍ਰਚਾਰਕ ਭਾਈ ਜਸਵਿੰਦਰ ਸਿੰਘ ਸ਼ਹੂਰ, ਭਾਈ ਸਰਬਜੀਤ ਸਿੰਘ ਢੋਟੀਆਂ, ਭਾਈ ਜਗਦੇਵ ਸਿੰਘ ਆਦਿ ਹਾਜ਼ਰ ਸਨ।

**ਕਵੀ ਦਰਬਾਰ ਵਿਚ ਕਵੀਆਂ ਨੇ ਗੁਰੂ ਸਾਹਿਬ ਦਾ ਇਤਿਹਾਸ ਕੀਤਾ ਪੇਸ਼**- ਪ੍ਰਕਾਸ਼ ਪੁਰਬ ਸ਼ਤਾਬਦੀ ਸਬੰਧੀ ਅੱਜ ਸ਼ੁਰੂ ਹੋਏ ਸਮਾਗਮਾਂ ਤਹਿਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਵਿਸ਼ੇਸ਼ ਕਵੀ ਦਰਬਾਰ ਦਾ ਆਯੋਜਨ ਕੀਤਾ ਗਿਆ। ਇਸ ਮੌਕੇ ਪੰਥਕ ਕਵੀਆਂ ਨੇ ਆਪਣੀਆਂ ਕਵਿਤਾਵਾਂ ਰਾਹੀਂ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਇਤਿਹਾਸ ਤੋਂ ਸੰਗਤ ਨੂੰ ਜਾਣੂ ਕਰਵਾਇਆ। ਕਵੀ ਦਰਬਾਰ ਸਾਹਿਬ ਕਵਿਤਾਵਾਂ ਪੇਸ਼ ਕਰਨ ਵਾਲੇ ਕਵੀਆਂ ਵਿਚ ਸ. ਬਲਬੀਰ ਸਿੰਘ ਬੱਲ, ਸ. ਗੁਰਬਚਨ ਸਿੰਘ ਖੇਮਕਰਨੀ, ਸ. ਮਲਕੀਤ ਸਿੰਘ ਨਿਮਾਣਾ, ਸ. ਸਤਬੀਰ ਸਿੰਘ ਸ਼ਾਨ, ਸ. ਅਜੀਤ ਸਿੰਘ ਫ਼ਤਹਿਪੁਰੀ, ਸ. ਸ਼ੁਕਰਗੁਜ਼ਾਰ ਸਿੰਘ, ਸ. ਜੋਗਿੰਦਰ ਸਿੰਘ ਉਮਰਾਨੰਗਲ, ਸ. ਸਤਨਾਮ ਸਿੰਘ ਕੋਮਲ, ਸ. ਕੁਲਦੀਪ ਸਿੰਘ ਦਰਾਜਕੇ, ਸ. ਸੁਖਵਿੰਦਰ ਸਿੰਘ ਰਟੌਲ ਸ਼ਾਮਲ ਸਨ।

ਇਸੇ ਦੌਰਾਨ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਅੱਜ ਦੇ ਸਮਾਗਮਾਂ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਸ਼ੌਕੀਨ ਸਿੰਘ, ਭਾਈ ਕਾਰਜ ਸਿੰਘ, ਭਾਈ ਜਗਤਾਰ ਸਿੰਘ ਤੇ ਭਾਈ ਕਰਨੈਲ ਸਿੰਘ ਨੇ ਸੰਗਤ ਨੂੰ ਗੁਰਬਾਣੀ ਕੀਰਤਨ ਨਾਲ ਜੋੜਿਆ। ੨੯ ਅਪ੍ਰੈਲ

## 400 ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ

# ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਗੁਰਦੁਆਰਾ ਗੁਰੂ ਕੇ ਮਹਿਲ ਤਕ ਸਜਾਇਆ ਨਗਰ ਕੀਰਤਨ

ਅੰਮ੍ਰਿਤਸਰ- ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ੪੦੦ ਸਾਲਾ ਪ੍ਰਕਾਸ਼ ਪੁਰਬ ਸ਼ਤਾਬਦੀ ਸਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਆਰੰਭ ਹੋਏ ਗੁਰਮਤਿ ਸਮਾਗਮ ਜਾਰੀ ਰਹੇ, ਜਿਸ ਤਹਿਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਅਸਥਾਨ ਵਿਖੇ ਵੱਖ-ਵੱਖ ਰਾਗੀ, ਢਾਡੀ ਤੇ ਕਵੀਸ਼ਰ ਜਥਿਆਂ ਨੇ ਹਾਜ਼ਰੀ ਭਰੀ ਅਤੇ ਸੰਗਤ ਨੂੰ ਗੁਰੂ-ਜਸ ਸਰਵਣ ਕਰਵਾਇਆ।

ਇਸੇ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਨੌਵੇਂ ਪਾਤਸ਼ਾਹ ਜੀ ਦੇ ਪ੍ਰਕਾਸ਼ ਅਸਥਾਨ ਗੁਰਦੁਆਰਾ ਗੁਰੂ ਕੇ ਮਹਿਲ ਤੱਕ ਨਗਰ ਕੀਰਤਨ ਸਜਾਇਆ ਗਿਆ, ਜਿਸ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਸਮੇਤ ਪੰਥਕ ਸ਼ਖ਼ਸੀਅਤਾਂ, ਸ਼੍ਰੋਮਣੀ ਕਮੇਟੀ ਦੇ ਮੈਂਬਰਾਂ, ਅਧਿਕਾਰੀਆਂ ਅਤੇ ਸਭਾ-ਸੁਸਾਇਟੀਆਂ ਦੇ ਨੁਮਾਇੰਦਿਆਂ ਨੇ ਸ਼ਮੂਲੀਅਤ ਕਰਕੇ ਗੁਰੂ ਸਾਹਿਬ ਨੂੰ ਸ਼ਰਧਾ ਤੇ ਸਤਿਕਾਰ ਭੇਟ ਕੀਤਾ। ਅਰਦਾਸ ਮਗਰੋਂ ਆਰੰਭ ਹੋਏ ਨਗਰ ਕੀਰਤਨ ਦੌਰਾਨ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਸੁਨਹਿਰੀ ਪਾਲਕੀ ਵਿਚ ਸੁਸ਼ੋਭਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਤੇ ਚੌਰ ਸਾਹਿਬ ਦੀ ਸੇਵਾ ਨਿਭਾ ਰਹੇ ਸਨ, ਜਦਕਿ ਸੰਗਤਾਂ ਗੁਰਬਾਣੀ ਦੇ ਸ਼ਬਦ ਅਤੇ ਵਾਹਿਗੁਰੂ ਦਾ ਜਾਪ ਕਰਦਿਆਂ ਨਾਲ ਚੱਲ ਰਹੀਆਂ ਸਨ। ਗਤਕਾ ਅਤੇ ਬੈਂਡ ਪਾਰਟੀਆਂ

ਨੇ ਵੀ ਨਗਰ ਕੀਰਤਨ ਦੌਰਾਨ ਸ਼ਮੂਲੀਅਤ ਕੀਤੀ। ਬੇਸ਼ੱਕ ਕੋਰੋਨਾ ਦੇ ਚੱਲਦਿਆਂ ਸੰਗਤ ਦੀ ਸ਼ਮੂਲੀਅਤ ਸੀਮਤ ਰਹੀ, ਪਰੰਤੂ ਹਾਜ਼ਰ ਸੰਗਤਾਂ ਅੰਦਰ ਗੁਰੂ ਸਾਹਿਬ ਜੀ ਦੇ ਇਤਿਹਾਸਕ ਪੁਰਬ ਪ੍ਰਤੀ ਉਤਸ਼ਾਹ ਸੀ। ਨਗਰ ਕੀਰਤਨ ਵਿਚ ਹੋਰਨਾਂ ਤੋਂ ਇਲਾਵਾ ਦਲ ਬਾਬਾ ਬਿਧੀ ਚੰਦ ਦੇ ਮੁੱਖੀ ਬਾਬਾ ਅਵਤਾਰ ਸਿੰਘ ਸੁਰਸਿੰਘ, ਤਰਨਾ ਦਲ ਦੇ ਮੁਖੀ ਬਾਬਾ ਗੱਜਣ ਸਿੰਘ, ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਭੁਪਿੰਦਰ ਸਿੰਘ ਭਲਵਾਨ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ. ਅਮਰਜੀਤ ਸਿੰਘ ਬੰਡਾਲਾ, ਸ. ਜਗਸੀਰ ਸਿੰਘ ਮਾਂਗੇਆਣਾ, ਸ. ਅਮਰੀਕ ਸਿੰਘ ਵਿਛੋਆ, ਸ. ਗੁਰਮੀਤ ਸਿੰਘ ਬੂਹ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਹਰਪਾਲ ਸਿੰਘ ਜੱਲ੍ਹਾ, ਸ. ਸੁਖਵਰਸ਼ ਸਿੰਘ ਪੰਨੂ, ਸ. ਸੁਰਜੀਤ ਸਿੰਘ ਤੁਗਲਵਾਲ, ਬਾਬਾ ਸਤਨਾਮ ਸਿੰਘ ਕਾਰਸੇਵਾ ਕਿਲ੍ਹਾ ਅਨੰਦਗੜ੍ਹ, ਹੈੱਡ ਗ੍ਰੰਥੀ ਭਾਈ ਮਲਕੀਤ ਸਿੰਘ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਕੱਤਰ ਸਿੰਘ, ਸ. ਸਿਮਰਜੀਤ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਿੰਦਰ ਸਿੰਘ ਮਥਰੇਵਾਲ ਮੈਨੇਜਰ, ਸ. ਹਰਜਿੰਦਰ ਸਿੰਘ ਕੈਰੋਂਵਾਲ, ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਸ. ਸਤਬੀਰ ਸਿੰਘ ਧਾਮੀ, ਸ. ਮਲਕੀਤ ਸਿੰਘ ਬਹਿੜਵਾਲ ਸੁਪ੍ਰਿੰਟੈਂਡੈਂਟ, ਸ. ਪਲਵਿੰਦਰ ਸਿੰਘ ਚਿੱਟਾ, ਸ. ਬਘੇਲ ਸਿੰਘ, ਸ. ਸਤਨਾਮ ਸਿੰਘ, ਸ. ਨਰਿੰਦਰ ਸਿੰਘ ਨੇ ਵੀ ਹਾਜ਼ਰੀ ਭਰੀ।

**ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕੀਤਾ ਗੁਰਬਾਣੀ ਕੀਰਤਨ**- ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪ੍ਰਕਾਸ਼ ਪੁਰਬ ਸਬੰਧੀ ਸ੍ਰੀ ਦਰਬਾਰ ਸਾਹਿਬ ਨਾਲ ਸਬੰਧਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਚੱਲ ਰਹੇ ਗੁਰਮਤਿ ਸਮਾਗਮਾਂ ਦੌਰਾਨ ਅੱਜ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਵੀ ਕੀਰਤਨ ਦੀ ਸੇਵਾ ਨਿਭਾਈ। ਉਨ੍ਹਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਸ਼ਰਧਾ ਤੇ ਸਤਿਕਾਰ ਭੇਟ ਕਰਦਿਆਂ ਪਾਵਨ ਗੁਰਬਾਣੀ ਦਾ ਕੀਰਤਨ ਸੰਗਤ ਨੂੰ ਸਰਵਣ ਕਰਵਾਇਆ। ਅੱਜ ਦੇ ਸਮਾਗਮਾਂ ਦੌਰਾਨ ਵੱਖ-ਵੱਖ ਕੀਰਤਨੀ ਜਥਿਆਂ ਜਿਨ੍ਹਾਂ ਵਿਚ ਬੀਬੀ ਬਲਜੀਤ ਕੌਰ ਖਾਲਸਾ ਤਲਵਾੜੇ ਵਾਲੇ, ਬੀਬੀ ਅਮਰਜੀਤ ਕੌਰ ਸ੍ਰੀ ਅੰਮ੍ਰਿਤਸਰ ਵਾਲੇ, ਹਜ਼ੂਰੀ ਰਾਗੀ ਭਾਈ ਗੁਰਕੀਰਤ ਸਿੰਘ, ਭਾਈ ਮਨਿੰਦਰ ਸਿੰਘ ਨੇ ਹਾਜ਼ਰੀ ਭਰੀ। ਇਸ ਤੋਂ ਇਲਾਵਾ ਬੀਬੀ ਰਾਜਵੰਤ ਕੌਰ ਦੇ ਢਾਡੀ ਜਥੇ ਨੇ ਨੌਵੇਂ ਪਾਤਸ਼ਾਹ ਜੀ ਦੇ ਇਤਿਹਾਸ ਦੀ ਸਾਂਝ ਪਾਈ ਅਤੇ ਕਵੀਸ਼ਰ ਜਥਿਆਂ ਤੇ ਪ੍ਰਚਾਰਕਾਂ ਨੇ ਵੀ ਹਾਜ਼ਰੀ ਭਰੀ। ਸਟੇਜ ਦੀ ਸੇਵਾ ਹੈੱਡ ਪ੍ਰਚਾਰਕ ਭਾਈ ਜਸਵਿੰਦਰ ਸਿੰਘ ਸ਼ਹੂਰ, ਭਾਈ ਜਗਦੇਵ ਸਿੰਘ ਤੇ ਬੀਬੀ ਹਰਪ੍ਰੀਤ ਕੌਰ ਨੇ ਨਿਭਾਈ।

ਇਸੇ ਦੌਰਾਨ ਬਾਅਦ ਦੁਪਹਿਰ ਕਵੀ ਦਰਬਾਰ ਹੋਇਆ, ਜਿਸ ਵਿਚ ਡਾ. ਸਰਬਜੀਤ ਕੌਰ ਸੰਧਾਵਾਲੀਆਂ, ਬੀਬੀ ਜਤਿੰਦਰ ਕੌਰ ਅਨੰਦਪੁਰੀ, ਬੀਬੀ ਮਨਜੀਤ ਕੌਰ ਪਹੂਵਿੰਡ, ਬੀਬੀ ਨਵਰੂਪ ਕੌਰ ਤਰਨ ਤਾਰਨ, ਬੀਬੀ ਹਰਮੀਤ ਕੌਰ ਖ਼ਾਲਸਾ, ਡਾ. ਗੁਰਚਰਨ ਕੌਰ, ਬੀਬੀ ਬੇਅੰਤ ਕੌਰ, ਬੀਬੀ ਸਰਬਜੀਤ ਕੌਰ, ਬੀਬੀ ਕਵਲਜੀਤ ਕੌਰ ਤੇ ਬੀਬੀ ਰਾਜਵਿੰਦਰ ਕੌਰ ਨੇ ਕਵਿਤਾਵਾਂ ਰਾਹੀਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਜੀਵਨ ਇਤਿਹਾਸ ਤੋਂ ਸੰਗਤਾਂ ਨੂੰ ਜਾਣੂ ਕਰਵਾਇਆ।

**ਗੁਰਦੁਆਰਾ ਗੁਰੂ ਕੇ ਮਹਿਲ ਵਿਖੇ ਰਾਗੀ ਜਥਿਆਂ ਭਰੀ ਹਾਜ਼ਰੀ**- ੪੦੦ ਸਾਲਾ ਪ੍ਰਕਾਸ਼ ਪੁਰਬ ਦੇ ਸਬੰਧ ਵਿਚ ਚੱਲ ਰਹੇ ਵੱਖ-ਵੱਖ ਗੁਰਮਤਿ ਸਮਾਗਮਾਂ ਤਹਿਤ ਗੁਰਦੁਆਰਾ ਗੁਰੂ ਕੇ ਮਹਿਲ ਵਿਖੇ ਵੀ ਗੁਰਬਾਣੀ ਕੀਰਤਨ ਨਿਰੰਤਰ ਜਾਰੀ ਰਿਹਾ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਜਥਿਆਂ ਨੇ ਗੁਰਦੁਆਰਾ ਸਾਹਿਬ ਵਿਖੇ ਗੁਰਬਾਣੀ ਕੀਰਤਨ ਦੀ ਹਾਜ਼ਰੀ ਭਰੀ। ਇਸ ਦੌਰਾਨ ਨੌਵੇਂ ਪਾਤਸ਼ਾਹ ਜੀ ਦੇ ਪ੍ਰਕਾਸ਼ ਅਸਥਾਨ ਗੁਰਦੁਆਰਾ ਗੁਰੂ ਕੇ ਮਹਿਲ ਵਿਖੇ ਸੰਗਤਾਂ ਦੀ ਆਮਦ ਜਾਰੀ ਰਹੀ। ਸ਼੍ਰੋਮਣੀ

ਕਮੇਟੀ ਵੱਲੋਂ ਚੱਲ ਰਹੇ ਸਮਾਗਮਾਂ ਦਾ ਵੱਖ-ਵੱਖ ਚੈਨਲਾਂ ਰਾਹੀਂ ਸਿੱਧਾ ਪ੍ਰਸਾਰਣ ਕੀਤਾ ਗਿਆ, ਜਿਸ ਦੁਆਰਾ ਦੇਸ਼ ਵਿਦੇਸ਼ ਦੀਆਂ ਸੰਗਤਾਂ ਸ਼ਤਾਬਦੀ ਸਮਾਗਮਾਂ ਨਾਲ ਜੁੜੀਆਂ। ੩੦ ਅਪ੍ਰੈਲ

# ਯੂ.ਐਨ.ਓ. ਦੀ ਤਰਜ਼ 'ਤੇ 'ਵਿਸ਼ਵ ਸ਼ਾਂਤੀ ਕੇਂਦਰ' ਸਥਾਪਤ ਕਰਨ ਦਾ ਪ੍ਰਧਾਨ ਮੰਤਰੀ ਨੂੰ ਦਿੱਤਾ ਸੁਝਾਅ- ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸਿੱਖ ਇਤਿਹਾਸ ਨਾਲ ਸਬੰਧਤ ਆਉਂਦੀਆਂ ਸ਼ਤਾਬਦੀਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸੰਗਤਾਂ ਦੇ ਸਹਿਯੋਗ ਨਾਲ ਸ਼ਰਧਾ ਸਹਿਤ ਖਾਲਸਈ ਜਾਹੋ-ਜਲਾਲ ਨਾਲ ਮਨਾਈਆਂ ਜਾਂਦੀਆਂ ਹਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਦੀ ਸ਼ਤਾਬਦੀ ਵੀ ਸ਼੍ਰੋਮਣੀ ਕਮੇਟੀ ਵੱਲੋਂ ਖਾਲਸਈ ਜਾਹੋ-ਜਲਾਲ ਨਾਲ ਮਨਾਈ ਜਾ ਰਹੀ ਹੈ। ਇਨ੍ਹਾਂ ਸ਼ਬਦਾਂ ਦਾ ਪ੍ਰਗਟਾਵਾ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਮੀਡੀਆ ਨਾਲ ਗੱਲਬਾਤ ਕਰਦਿਆਂ ਕੀਤਾ।

ਬੀਬੀ ਜਗੀਰ ਕੌਰ ਨੇ ਪਿਛਲੇ ਦਿਨੀਂ ਸ਼ਤਾਬਦੀ ਸਬੰਧੀ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਨਾਲ ਹੋਈ ਮੀਟਿੰਗ ਬਾਰੇ ਗੱਲ ਕਰਦਿਆਂ ਕਿਹਾ ਕਿ ਉਨ੍ਹਾਂ ਨੇ ਸਿੱਖ ਪੰਥ ਦੀ ਨੁਮਾਇੰਦਾ ਜਥੇਬੰਦੀ ਦੇ ਮੁੱਖੀ ਹੋਣ ਦੇ ਨਾਤੇ ਕੁਝ ਸੁਝਾਅ ਦਿੱਤੇ ਹਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਯਾਤਰਾ ਗੁਰੂ ਕੇ ਮਹਿਲ ਸ੍ਰੀ ਅੰਮ੍ਰਿਤਸਰ ਤੋਂ ਸ਼ੁਰੂ ਹੁੰਦੀ ਹੈ। ਗੁਰੂ ਨਾਨਕ ਸਾਹਿਬ ਤੋਂ ਬਾਅਦ ਨੌਵੇਂ ਪਾਤਸ਼ਾਹ ਨੇ ਲੰਬੀ ਯਾਤਰਾ ਕੀਤੀ। ਉਨ੍ਹਾਂ ਕਿਹਾ ਕਿ ਪ੍ਰਧਾਨ ਮੰਤਰੀ ਜੀ ਨੂੰ ਬੇਨਤੀ ਕੀਤੀ ਹੈ ਕਿ ਗੁਰੂ ਸਾਹਿਬ ਨਾਲ ਸਬੰਧਤ ਅਸਥਾਨਾਂ 'ਤੇ ਯਾਦਗਾਰਾਂ ਸਥਾਪਤ ਕੀਤੀਆਂ ਜਾਣ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਧਰਮ ਦੀ ਅਜ਼ਾਦੀ, ਸਹਿਹੋਂਦ ਤੇ ਮਨੁੱਖੀ ਹੱਕਾਂ ਦੀ ਰਾਖੀ ਲਈ ਸੀ। ਇਸ ਲਈ ਨੌਵੇਂ ਪਾਤਸ਼ਾਹ ਜੀ ਨੂੰ ਸਮਰਪਿਤ ਕੋਈ ਢੁੱਕਵੀਂ ਯਾਦਗਾਰ ਉਸਾਰੀ ਜਾਵੇ ਜੋ ਦੁਨੀਆਂ 'ਚ ਮਿਸਾਲ ਹੋਵੇ, ਜਿਸ ਤੋਂ ਆਉਣ ਵਾਲੀਆਂ ਪੀੜ੍ਹੀਆਂ ਸੇਧ ਪ੍ਰਾਪਤ ਕਰ ਸਕਣ। ਉਨ੍ਹਾਂ ਭਾਰਤ ਸਰਕਾਰ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਨਾਮ 'ਤੇ ਯੂ.ਐਨ.ਓ. ਦੀ ਤਰਜ 'ਤੇ ਇੱਕ ਵਿਸ਼ਵ ਪੱਧਰ ਦਾ ਵਿਸ਼ਵ ਸ਼ਾਂਤੀ ਕੇਂਦਰ ਸਥਾਪਤ ਕਰਨ ਦਾ ਸੁਝਾਅ ਵੀ ਦਿੱਤਾ ਤਾਂ ਜੋ ਵਿਸ਼ਵ ਨੂੰ ਸਾਂਝੀਵਾਲਤਾ ਵੱਲ ਮੋੜਿਆ ਜਾ ਸਕੇ। ਪ੍ਰਧਾਨ ਮੰਤਰੀ ਜੀ ਨੂੰ ਗੁਰੂ ਸਾਹਿਬ ਜੀ ਦੇ ਜੀਵਨ ਨਾਲ ਸਬੰਧਤ ਇੱਕ ਪਾਠ (ਚੈਪਟਰ) ਪੂਰੇ ਭਾਰਤ ਦੇ ਸਕੂਲ ਬੋਰਡ, ਖਾਸ ਤੌਰ 'ਤੇ ਐਨ.ਸੀ.ਈ.ਆਰ.ਟੀ. ਵਿਚ ਸ਼ਾਮਲ ਕਰਵਾਉਣ ਲਈ ਕਿਹਾ ਗਿਆ। ਗੁਰੂ ਸਾਹਿਬਾਨ ਅਤੇ ਸਿੱਖ ਇਤਿਹਾਸ ਨਾਲ ਸਬੰਧਤ ਚੈਪਟਰਾਂ ਵਿਚ ਪਾਏ ਜਾਂਦੇ ਮਤਭੇਦਾਂ ਤੋਂ ਬਚਣ ਲਈ ਸ਼੍ਰੋਮਣੀ ਕਮੇਟੀ ਦਾ ਨੁਮਾਇੰਦਾ ਇਨ੍ਹਾਂ ਦੀ ਘੋਖ ਕਰਨ ਵਾਲੀ ਕਮੇਟੀ ਵਿਚ ਹਮੇਸ਼ਾਂ ਲਈ ਸ਼ਾਮਲ ਕੀਤਾ ਜਾਵੇ ਤਾਂ ਜੋ ਸਿੱਖ ਫਲਸਫੇ ਅਤੇ ਇਤਿਹਾਸ ਦੀ ਸਪੱਸ਼ਟ ਜਾਣਕਾਰੀ ਵਿਦਿਆਰਥੀਆਂ ਤੱਕ ਪਹੁੰਚਾਈ ਜਾਵੇ। ਉਨ੍ਹਾਂ ਕਿਹਾ ਕਿ ਨੌਵੇਂ ਪਾਤਸ਼ਾਹ ਜੀ ਦੀ ਬਾਣੀ ਦਾ ਅਨੁਵਾਦ ਭਾਰਤ ਦੀਆਂ ਸਾਰੀਆਂ ਭਸ਼ਾਵਾਂ ਵਿਚ ਕਰਵਾਉਣ ਦੀ ਅਪੀਲ ਵੀ ਕੀਤੀ। ਨੌਵੇਂ ਪਾਤਸ਼ਾਹ ਜੀ ਨੂੰ ਸਮਰਪਿਤ ਮਨੁੱਖੀ ਹੱਕਾਂ ਦਾ ਇੱਕ ਦਿਨ ਘੋਸ਼ਿਤ ਕਰਨ ਅਤੇ ਇਸ ਬਾਰੇ ਯੂ.ਐਨ.ਓ. ਨੂੰ ਵਿਸ਼ਵ ਪੱਧਰ 'ਤੇ ਮਾਨਤਾ ਲਈ ਲਿਖਿਆ ਜਾਵੇ।

ਉਨ੍ਹਾਂ ਕਿਹਾ ਕਿ ਲੋਕਾਂ ਤੇ ਲੋਕ ਨੁਮਾਇੰਦਿਆਂ ਤੱਕ ਗੱਲ ਪਹੁੰਚਾਉਣ ਲਈ ਯੂ.ਐਨ.ਓ. ਵਿਚ ਸਿੱਖ ਨੁਮਾਇੰਦਾ ਸ਼ਾਮਲ ਕਰਨ ਲਈ ਯਤਨ ਕੀਤੇ ਜਾਣ ਬਾਰੇ ਵੀ ਅਪੀਲ ਕੀਤੀ। ਉਨ੍ਹਾਂ ਪ੍ਰਧਾਨ ਮੰਤਰੀ ਜੀ ਨੂੰ ਕੋਵਿਡ ਕਾਰਨ ਕਰਤਾਰਪੁਰ ਸਾਹਿਬ ਦਾ ਬੰਦ ਹੋਇਆ ਲਾਂਘਾ ਦੁਬਾਰਾ ਖੋਲਣ ਦੀ ਅਪੀਲ ਵੀ ਕੀਤੀ। ਬੀਬੀ ਜਗੀਰ ਕੌਰ ਨੇ ਦੱਸਿਆ ਕਿ ਸਰਕਾਰ ਨੂੰ ਨੌਵੇਂ ਪਾਤਸ਼ਾਹ ਜੀ ਦੀ ਪ੍ਰਕਾਸ਼ ਸ਼ਤਾਬਦੀ ਸਬੰਧੀ ਸਿੱਕਾ, ਇਨਵੈਲਪ, ਡਾਕ ਟਿਕਟ ਜਾਰੀ ਕਰਨ ਲਈ ਕਿਹਾ ਗਿਆ ਸੀ, ਜਿਸ ਸਬੰਧੀ ਡਿਜ਼ਾਈਨ

ਭੇਜ ਦਿੱਤੇ ਗਏ ਹਨ। ਉਨ੍ਹਾਂ ਕਿਹਾ ਕਿ ਸਿੱਖ ਮਸਲਿਆਂ ਸਬੰਧੀ ਜਲਦ ਹੀ ਇਕ ਵਫਦ ਦੇ ਰੂਪ ਵਿਚ ਪ੍ਰਧਾਨ ਮੰਤਰੀ ਜੀ ਨਾਲ ਮੁਲਾਕਾਤ ਕੀਤੀ ਜਾਵੇਗੀ। ੧੫ ਅਪ੍ਰੈਲ

# ਬੀਬੀ ਜਗੀਰ ਕੌਰ ਨੇ ਪੰਜਾਬ ਦੇ ਮੁੱਖ ਮੰਤਰੀ ਨਾਲ ਮੁਲਾਕਾਤ ਕਰਕੇ ਕੌਮੀ ਮਸਲਿਆਂ ਦੇ ਹੱਲ ਦੀ ਕੀਤੀ ਮੰਗ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਪੰਜਾਬ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨਾਲ ਵਿਸ਼ੇਸ਼ ਮੁਲਾਕਾਤ ਕਰਕੇ ਸ਼੍ਰੋਮਣੀ ਕਮੇਟੀ ਤੇ ਸਿੱਖ ਕੌਮ ਦੇ ਕੁਝ ਜ਼ਰੂਰੀ ਮਸਲਿਆਂ ਦੇ ਹੱਲ ਲਈ ਮੰਗ ਪੱਤਰ ਦਿੱਤਾ। ਇਸ ਮੁਲਾਕਾਤ ਦੌਰਾਨ ਉਨ੍ਹਾਂ ਗੁਰਦੁਆਰਾ ਅੰਬ ਸਾਹਿਬ ਮੁਹਾਲੀ ਦੀ ਜ਼ਮੀਨ ਦਾ ਮਾਮਲਾ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਸੋਲਰ ਸਿਸਟਮ ਲਗਾਉਣ ਦੇ ਨਾਲ-ਨਾਲ ਸਰਾਵਾਂ ਲਈ ਨਕਸ਼ਿਆਂ ਨੂੰ ਮਨਜ਼ੂਰੀ ਦੇਣ ਸਮੇਤ ਹੋਰ ਅਹਿਮ ਮਸਲਿਆਂ ਵਿਚ ਦਖਲ ਦੇ ਕੇ ਹੱਲ ਦੀ ਅਪੀਲ ਕੀਤੀ।

ਇਸ ਬਾਰੇ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਦੱਸਿਆ ਕਿ ਮੁਹਾਲੀ ਸਥਿਤ ਗੁਰਦੁਆਰਾ ਸ੍ਰੀ ਅੰਬ ਸਾਹਿਬ ਦੀ ਕਰੀਬ ੧੨ ਏਕੜ ਜ਼ਮੀਨ ਨੂੰ ਗਮਾਡਾ ਐਕਵਾਇਰ ਕਰਨੀ ਚਾਹੁੰਦਾ ਹੈ, ਜਿਸ ਨੂੰ ਰੋਕਣ ਲਈ ਮੁੱਖ ਮੰਤਰੀ ਪੰਜਾਬ ਨੂੰ ਆਖਿਆ ਗਿਆ ਹੈ। ਉਨ੍ਹਾਂ ਕਿਹਾ ਕਿ ਗੁਰੂ ਘਰਾਂ ਦੀ ਜਾਇਦਾਦ ਕੌਮ ਦੀ ਅਮਾਨਤ ਹੈ, ਜਿਸ ਨੂੰ ਜਬਰੀ ਹਥਿਆਉਣ ਨਹੀਂ ਦਿੱਤਾ ਜਾਵੇਗਾ। ਉਨ੍ਹਾਂ ਹੋਰ ਮਸਲਿਆਂ ਸਬੰਧੀ ਦੱਸਿਆ ਕਿ ਸ੍ਰੀ ਦਰਬਾਰ ਸਾਹਿਬ ਵਿਖੇ ਲਗਾਏ ਜਾ ਰਹੇ ਸੋਲਰ ਸਿਸਟਮ ਦਾ ਮਸਲਾ ਵੀ ਮੁੱਖ ਮੰਤਰੀ ਪਾਸ ਉਠਾਇਆ ਗਿਆ ਹੈ। ਸ਼੍ਰੋਮਣੀ ਕਮੇਟੀ ੨.੨ ਮੈਗਾਵਾਟ ਦਾ ਸੋਲਰ ਸਿਸਟਮ ਸੰਗਤ ਦੇ ਸਹਿਯੋਗ ਨਾਲ ਲਗਾਉਣਾ ਚਾਹੁੰਦੀ ਹੈ। ਇਸ ਲਈ ਨੇੜੇ ਜਗ੍ਹਾ ਨਾ ਹੋਣ ਕਾਰਨ ਗੁਰਦੁਆਰਾ ਸਤਲਾਣੀ ਸਾਹਿਬ ਦੀ ਜ਼ਮੀਨ ਵਿਚ ਲਗਾਉਣ ਦੀ ਯੋਜਨਾ ਹੈ। ਜਿਸ ਸਬੰਧ ਵਿਚ ਮਨਜ਼ੂਰੀ ਲਈ ਮੁੱਖ ਮੰਤਰੀ ਨੂੰ ਅਪੀਲ ਕੀਤੀ ਗਈ ਹੈ। ਉਨ੍ਹਾਂ ਦੱਸਿਆ ਕਿ ਮੁੱਖ ਮੰਤਰੀ ਨੂੰ ਸ਼੍ਰੋਮਣੀ ਕਮੇਟੀ ਦੇ ਵਿਦਿਅਕ ਅਦਾਰਿਆਂ ਦੇ ਐਸ.ਸੀ. ਕੋਟੇ ਦੀ ਸਕਾਰਲਸ਼ਿਪ ਜੋ ੪੩ ਕਰੋੜ ਰੁਪਏ ਦੇ ਕਰੀਬ ਹੈ, ਤੁਰੰਤ ਜਾਰੀ ਕਰਨ ਲਈ ਵੀ ਕਿਹਾ ਗਿਆ। ਬੀਬੀ ਜਗੀਰ ਕੌਰ ਨੇ ਕਿਹਾ ਕਿ ਸਾਲ ੨੦੧੭ ਤੋਂ ੨੦੧੯ ਤੱਕ ਦਾ ਬਕਾਇਆ ਅਜੇ ਤੱਕ ਜਾਰੀ ਨਹੀਂ ਕੀਤਾ ਗਿਆ ਜਿਸ ਕਾਰਨ ਵਿਦਿਅਕ ਅਦਾਰਿਆਂ ਨੂੰ ਵਿਤੀ ਮੁਸ਼ਕਲਾਂ ਪੇਸ਼ ਆ ਰਹੀਆਂ ਹਨ। ਉਨ੍ਹਾਂ ਮੁੱਖ ਮੰਤਰੀ ਨੂੰ ਅਪੀਲ ਕੀਤੀ ਕਿ ਇਹ ਰਾਸ਼ੀ ਜਲਦ ਜਾਰੀ ਕੀਤੀ ਜਾਵੇ।

ਇਸ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਸ੍ਰੀ ਦਰਬਾਰ ਸਾਹਿਬ ਵਿਖੇ ਪੁੱਜੀ ਸੰਗਤ ਲਈ ਨਵੀਆਂ ਸਰਾਵਾਂ ਬਣਾਉਣ ਲਈ ਨਕਸ਼ੇ ਪਾਸ ਕਰਨ ਸਬੰਧੀ ਹਦਾਇਤਾਂ ਜਾਰੀ ਕਰਨ ਲਈ ਕਿਹਾ। ਉਨ੍ਹਾਂ ਆਖਿਆ ਕਿ ਸ਼੍ਰੋਮਣੀ ਕਮੇਟੀ ਨਵੀਆਂ ਸਰਾਵਾਂ ਦੀ ਉਸਾਰੀ ਕਰਨਾ ਚਾਹੁੰਦੀ ਹੈ ਪਰ ਮਨਜ਼ੂਰੀ ਨਾ ਮਿਲਣ ਕਰਕੇ ਮੁਸ਼ਕਲ ਪੇਸ਼ ਆ ਰਹੀ ਹੈ। ਇਸ ਮਸਲੇ ਦਾ ਹੱਲ ਕੀਤਾ ਜਾਵੇ ਤਾਂ ਜੋ ਵਧਦੀ ਸੰਗਤ ਕਾਰਨ ਰਿਹਾਇਸ਼ ਦੀ ਸਮੱਸਿਆ ਦਾ ਹੱਲ ਹੋ ਸਕੇ।

ਬੀਬੀ ਜਗੀਰ ਕੌਰ ਨੇ ਦੱਸਿਆ ਕਿ ਬਸੀ ਪਠਾਣਾ ਜੇਲ੍ਹ ਨੂੰ ਸ਼੍ਰੋਮਣੀ ਕਮੇਟੀ ਦੇ ਸਪੁਰਦ ਕਰਨ ਅਤੇ ਦੀਵਾਨ ਟੋਡਰ ਮੱਲ ਦੀ ਹਵੇਲੀ ਲਈ ਕਾਰਜ ਕਰਨ ਦੀ ਪ੍ਰਵਾਨਗੀ ਦੇਣ ਦੀ ਵੀ ਮੁੱਖ ਮੰਤਰੀ ਪਾਸੋਂ ਮੰਗ ਕੀਤੀ ਗਈ ਹੈ। ਬੀਬੀ ਜਗੀਰ ਕੌਰ ਨੇ ਦੱਸਿਆ ਕਿ ਬਸੀ ਪਠਾਣਾ ਜੇਲ੍ਹ ਵਿਚ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਰੱਖਿਆ ਗਿਆ ਸੀ ਅਤੇ ਇਸ ਕੌਮੀ ਵਿਰਾਸਤ ਵਜੋਂ ਸੰਭਾਲਿਆ ਜਾਣਾ ਲਾਜਮੀ ਹੈ। ਇਸ ਦਾ ਪ੍ਰਬੰਧ ਸ਼੍ਰੋਮਣੀ ਕਮੇਟੀ ਨੂੰ ਦਿੱਤਾ ਜਾਵੇ ਤਾਂ ਜੋ ਵਿਰਾਸਤੀ ਢੰਗ ਨਾਲ

ਇਸ ਦੀ ਸੰਭਾਲ ਕੀਤੀ ਜਾ ਸਕੇ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਦੱਸਿਆ ਕਿ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੇ ਸਾਰੇ ਮਾਮਲਿਆਂ ਬਾਰੇ ਹਾਂਪੱਖੀ ਹੁੰਗਾਰਾ ਦਿੰਦਿਆਂ ਜਲਦ ਹੱਲ ਦਾ ਭਰੋਸਾ ਦਿੱਤਾ ਹੈ। ਮੁੱਖ ਮੰਤਰੀ ਨਾਲ ਮੁਲਾਕਾਤ ਸਮੇਂ ਅੰਤ੍ਰਿੰਗ ਮੈਂਬਰ ਸ. ਅਜਮੇਰ ਸਿੰਘ ਖੇੜਾ, ਮੈਂਬਰ ਬੀਬੀ ਪਰਮਜੀਤ ਕੌਰ ਲਾਂਡਰਾ, ਡਾ. ਸੁਖਬੀਰ ਸਿੰਘ ਓਐਸਡੀ ਤੇ ਸ. ਇੰਦਰਪਾਲ ਸਿੰਘ ਆਦਿ ਮੌਜੂਦ ਸਨ। ੨੭ ਅਪ੍ਰੈਲ

# ਗੁਰਦੁਆਰਾ ਸ੍ਰੀ ਅੰਬ ਸਾਹਿਬ ਦੀ ਜ਼ਮੀਨ ਬਾਰੇ ਗਲਤ ਬਿਆਨਬਾਜ਼ੀ ਦਾ ਸ਼੍ਰੋਮਣੀ ਕਮੇਟੀ ਵੱਲੋਂ ਨੋਟਿਸ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਮੋਹਾਲੀ ਸਥਿਤ ਗੁਰਦੁਆਰਾ ਸ੍ਰੀ ਅੰਬ ਸਾਹਿਬ ਦੀ ਮਲਕੀਅਤੀ ਜ਼ਮੀਨ ਨੂੰ ਲੈ ਕੇ ਕੁਝ ਲੋਕਾਂ ਵੱਲੋਂ ਕੀਤੀ ਜਾ ਰਹੀ ਤੱਥਹੀਨ ਬਿਆਨਬਾਜ਼ੀ ਦੀ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਨੇ ਸਖ਼ਤ ਸ਼ਬਦਾਂ ਨਿਖੇਧੀ ਕੀਤੀ ਹੈ। ਸ. ਹਰਜਿੰਦਰ ਸਿੰਘ ਨੇ ਦੱਸਿਆ ਕਿ ਗੁਰਦੁਆਰਾ ਸ੍ਰੀ ਅੰਬ ਸਾਹਿਬ ਦੀ ਪਿੰਡ ਪ੍ਰੇਮਗੜ੍ਹ ਸ਼ੈਣੀ ਮਾਜਰਾ ਵਿਖੇ ਕਰੀਬ ੨੪ ਏਕੜ ਜ਼ਮੀਨ ਸੀ, ਜਿਸ ਵਿੱਚੋਂ ਸਾਲ ੨੦੧੨-੧੩ ਵਿਚ ਗਮਾਡਾ ਵੱਲੋਂ ੧੨ ਏਕੜ ਦੇ ਕਰੀਬ ਜ਼ਮੀਨ ਐਕਵਾਇਰ ਕੀਤੀ ਗਈ ਸੀ।

ਇਸ ਜ਼ਮੀਨ ਦਾ ੧ ਕਰੋੜ ੬੮ ਲੱਖ ੯੯ ਹਜ਼ਾਰ ੧੪੩ ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ੧੯ ਕਰੋੜ ੩੯ ਲੱਖ ੮੮ ਹਜ਼ਾਰ ੭੯ ਰੁਪਏ ਮੁਆਵਜ਼ਾ ਬਣਿਆ ਸੀ। ਉਨ੍ਹਾਂ ਦੱਸਿਆ ਕਿ ਅੰਤ੍ਰਿੰਗ ਕਮੇਟੀ ਦੇ ਮਤਾ ਨੰ: ੩੬ ਮਿਤੀ ੦੯-੦੪-੨੦੧੩ ਰਾਹੀਂ ਕੁਲ ਰਕਮ ਦਾ ੧੦ ਫੀਸਦੀ ਹਿੱਸਾ ਛੱਡਿਆ ਗਿਆ ਸੀ, ਤਾਂ ਕਿ ਗਮਾਡਾ ਖਿਲਾਫ ਜ਼ਮੀਨ ਦਾ ਰੇਟ ੫ ਕਰੋੜ ਰੁਪਏ ਪ੍ਰਤੀ ਏਕੜ ਲੈਣ ਵਾਸਤੇ ਅਦਾਲਤ ਵਿਚ ਕੇਸ ਕੀਤਾ ਜਾ ਸਕੇ। ਉਨ੍ਹਾਂ ਦੱਸਿਆ ਕਿ ਮਤੇ ਦੀ ਮਨਸ਼ਾ ਅਨੁਸਾਰ ਜ਼ਮੀਨ ਦਾ ਮੁਆਵਜ਼ਾ ਵਧਾਉਣ ਵਾਸਤੇ ਮੋਹਾਲੀ ਅਦਾਲਤ ਵਿਚ ਕੇਸ ਚੱਲ ਰਿਹਾ ਹੈ, ਜਿਸ ਦੀ ਅਗਲੀ ਪੇਸ਼ੀ ੬ ਮਈ ੨੦੨੧ ਨਿਸ਼ਚਿਤ ਹੈ।

ਉਨ੍ਹਾਂ ਦੱਸਿਆ ਕਿ ਇਸ ਜ਼ਮੀਨ ਬਦਲੇ ਜੋ ਰਕਮ ਗੁਰਦੁਆਰਾ ਸਾਹਿਬ ਨੂੰ ਮਿਲੀ ਸੀ, ਉਸ ਵਿੱਚੋਂ ੧੪ ਕਰੋੜ ੩੦ ਲੱਖ ੫੦ ਹਜ਼ਾਰ ੭੫੧ ਰੁਪਏ ਦੀ ਪਿੰਡ ਬਾਗੜੀਆਂ ਜ਼ਿਲ੍ਹਾ ਸੰਗਰੂਰ ਵਿਖੇ ੫੯ ਏਕੜ ਜ਼ਮੀਨ ਖਰੀਦ ਕੀਤੀ ਸੀ। ਬਾਕੀ ਰਕਮ ਦੀ ਐਫ.ਡੀ.ਆਰ. ਗੁਰਦੁਆਰਾ ਸ੍ਰੀ ਅੰਬ ਸਾਹਿਬ ਦੇ ਨਾਂ ਚੱਲ ਰਹੀ ਹੈ। ਉਨ੍ਹਾਂ ਹੋਰ ਜਾਣਕਾਰੀ ਦਿੰਦਿਆਂ ਦੱਸਿਆ ਕਿ ਹੁਣ ਗਮਾਡਾ ਵੱਲੋਂ ਫ਼ਰਵਰੀ ੨੦੧੯ ਵਿਚ ਪਿੰਡ ਸ਼ੈਣੀ ਮਾਜਰਾ, ਬਾਕਰਪੁਰ, ਪੱਤੋਂ, ਸਿਉਂ ਦੀ ੫੫੦੦ ਏਕੜ ਜ਼ਮੀਨ ਐਕਵਾਇਰ ਕੀਤੀ ਗਈ, ਜਿਸ ਵਿਚ ਗੁਰਦੁਆਰਾ ਸਾਹਿਬ ਦੀ ਬਚਦੀ ਜ਼ਮੀਨ ਵਿੱਚੋਂ ਲਗਭਗ ੯ ਏਕੜ ਜ਼ਮੀਨ ਆਉਂਦੀ ਹੈ। ਉਨ੍ਹਾਂ ਦੱਸਿਆ ਕਿ ਇਸ ਜ਼ਮੀਨ ਦੀ ਗਮਾਡਾ ਵੱਲੋਂ ੨ ਕਰੋੜ ੧੭ ਲੱਖ ੬੦ ਹਜ਼ਾਰ ੧੦੮ ਰੁਪਏ ਪ੍ਰਤੀ ਏਕੜ ਕੀਮਤ ਰੱਖੀ ਗਈ ਹੈ। ਇਸ ਤੋਂ ਇਲਾਵਾ ਗਮਾਡਾ ਵੱਲੋਂ ਲੈਂਡ ਪੂਲਿੰਗ ਸਕੀਮ ਦਿੱਤੀ ਜਾ ਰਹੀ ਹੈ।

ਐਡਵੋਕੇਟ ਸ. ਹਰਜਿੰਦਰ ਸਿੰਘ ਨੇ ਕਿਹਾ ਕਿ ਗੁਰਦੁਆਰਾ ਸਾਹਿਬ ਦੀ ਕੋਈ ਵੀ ਜ਼ਮੀਨ ਸ਼੍ਰੋਮਣੀ ਕਮੇਟੀ ਵੱਲੋਂ ਵੇਚੀ ਨਹੀਂ ਗਈ, ਸਗੋਂ ਇਹ ਗਮਾਡਾ ਵੱਲੋਂ ਐਕਵਾਇਰ ਕੀਤੀ ਗਈ ਹੈ। ਉਨ੍ਹਾਂ ਕਿਹਾ ਕਿ ਕੁਝ ਲੋਕਾਂ ਵੱਲੋਂ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਨੂੰ ਬਦਨਾਮ ਕਰਨ ਅਤੇ ਸੰਗਤਾਂ ਨੂੰ ਗੁੰਮਰਾਹ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ, ਜੋ ਠੀਕ ਨਹੀਂ। ਉਨ੍ਹਾਂ ਸੰਗਤ ਨੂੰ ਅਪੀਲ ਕੀਤੀ ਕਿ ਤੱਥਹੀਨ ਪ੍ਰਚਾਰ ਤੋਂ ਸੁਚੇਤ ਰਹਿਣ। ੭ ਅਪ੍ਰੈਲ

# ਬੀਬੀ ਜਗੀਰ ਕੌਰ ਵੱਲੋਂ ਫਿਰੋਜ਼ਪੁਰ 'ਚ ਆਰਮੀ ਭਰਤੀ ਦੌਰਾਨ ਅੰਮ੍ਰਿਤਧਾਰੀ ਨੌਜੁਆਨਾਂ ਦੇ ਕਕਾਰ ਉਤਾਰਨ ਦੀ ਨਿੰਦਾ

ਅੰਮ੍ਰਿਤਸਰ- ਫਿਰੋਜ਼ਪੁਰ ਵਿਖੇ ਆਰਮੀ ਦੀ ਭਰਤੀ ਦੌਰਾਨ ਫਿਜੀਕਲ ਟੈਸਟ ਸਮੇਂ ਆਰਮੀ ਅਫ਼ਸਰਾਂ ਵੱਲੋਂ ਅੰਮ੍ਰਿਤਧਾਰੀ ਸਿੱਖ ਨੌਜਵਾਨਾਂ ਨੂੰ ਕਕਾਰ ਉਤਾਰਨ ਲਈ ਮਜ਼ਬੂਰ ਕਰਨਾ ਘਿਨਾਉਣੀ ਹਰਕਤ ਹੈ। ਇਨ੍ਹਾਂ ਸ਼ਬਦਾਂ ਦਾ ਪ੍ਰਗਟਾਵਾ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਅੰਮ੍ਰਿਤਧਾਰੀ ਸਿੱਖ ਲਈ ਕਕਾਰ ਰਹਿਤ ਦਾ ਅਹਿਮ ਹਿੱਸਾ ਹਨ ਜਿਨ੍ਹਾਂ ਨੂੰ ਸਰੀਰ ਤੋਂ ਵੱਖ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਕਿਹਾ ਕਿ ਭਾਰਤ ਬਹੁ-ਧਰਮੀ ਦੇਸ਼ ਹੈ, ਜਿਸ ਦਾ ਸੰਵਿਧਾਨ ਹਰੇਕ ਨੂੰ ਆਪਣੇ ਆਪਣੇ ਧਰਮ ਅਨੁਸਾਰ ਰਹਿਣ ਦੀ ਇਜਾਜ਼ਤ ਦਿੰਦਾ ਹੈ। ਅਜਿਹੇ ਵਿਚ ਭਰਤੀ ਸਮੇਂ ਨੌਜਵਾਨਾਂ ਨੂੰ ਕਕਾਰ ਉਤਾਰਨ ਲਈ ਮਜ਼ਬੂਰ ਕਰਨ ਨਾਲ ਸਿੱਖਾਂ ਦੀਆਂ ਭਾਵਨਾਵਾਂ ਨੂੰ ਸੱਟ ਵੱਜੀ ਹੈ। ਉਨ੍ਹਾਂ ਕਿਹਾ ਕਿ ਦੇਸ਼ ਦੀ ਫ਼ੌਜ ਅੰਦਰ ਬਹੁਤ ਸਾਰੇ ਅੰਮ੍ਰਿਤਧਾਰੀ ਨੌਜਵਾਨ ਆਪਣੀਆਂ ਸੇਵਾਵਾਂ ਨਿਭਾਅ ਰਹੇ ਹਨ। ਉਨ੍ਹਾਂ ਕਿਹਾ ਕਿ ਦੇਸ਼ ਦੀਆਂ ਸਰਹੱਦਾਂ ਦੀ ਰਾਖੀ ਲਈ ਸਿੱਖ ਨੌਜਵਾਨਾਂ ਵੱਲੋਂ ਕੀਤੀਆਂ ਕੁਰਬਾਨੀਆਂ ਨੂੰ ਭੁਲਾਇਆ ਨਹੀਂ ਜਾ ਸਕਦਾ।

ਬੀਬੀ ਜਗੀਰ ਕੌਰ ਨੇ ਕਿਹਾ ਕਿ ਜਦੋਂ ਅਸੀਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ੪੦੦ ਸਾਲਾ ਪ੍ਰਕਾਸ਼ ਪੁਰਬ ਮਨਾ ਰਹੇ ਹਾਂ, ਜਿਨ੍ਹਾਂ ਨੇ ਧਰਮਾਂ ਦੀ ਅਜ਼ਾਦੀ ਲਈ ਆਪਣੀ ਸ਼ਹਾਦਤ ਦਿੱਤੀ, ਉਸ ਸਮੇਂ ਭਰਤੀ ਦੌਰਾਨ ਫ਼ੌਜੀ ਅਫ਼ਸਰਾਂ ਵੱਲੋਂ ਸਿੱਖ ਨੌਜਵਾਨਾਂ ਦੇ ਕਕਾਰ ਉਤਾਰਨ ਅਤੇ ਜਿਨ੍ਹਾਂ ਨੌਜਵਾਨਾਂ ਨੇ ਕਕਾਰ ਉਤਾਰਨ ਤੋਂ ਮਨ੍ਹਾਂ ਕੀਤਾ ਨੂੰ, ਭਰਤੀ ਤੋਂ ਬਾਹਰ ਕਰਨ ਨਾਲ ਪੂਰੀ ਸਿੱਖ ਕੌਮ ਦੇ ਹਿਰਦੇ ਵਲੂੰਧਰੇ ਗਏ ਹਨ। ਉਨ੍ਹਾਂ ਦੇਸ਼ ਦੇ ਪ੍ਰਧਾਨ ਮੰਤਰੀ, ਰੱਖਿਆ ਮੰਤਰੀ ਅਤੇ ਪੰਜਾਬ ਦੇ ਮੁੱਖ ਮੰਤਰੀ ਤੋਂ ਸਬੰਧਤ ਅਫ਼ਸਰਾਂ ਖਿਲਾਫ਼ ਸਖ਼ਤ ਕਾਰਵਾਈ ਦੀ ਮੰਗ ਕਰਦਿਆਂ ਕਿਹਾ ਕਿ ਅੱਗੇ ਤੋਂ ਫ਼ੌਜੀ ਅਫ਼ਸਰਾਂ ਨੂੰ ਹਦਾਇਤ ਕੀਤੀ ਜਾਵੇ ਕਿ ਅਜਿਹੀਆਂ ਘਟਨਾਵਾਂ ਨਾ ਵਾਪਰਨ, ਜਿਨ੍ਹਾਂ ਨਾਲ ਸਿੱਖ ਭਾਵਨਾਵਾਂ ਨੂੰ ਠੇਸ ਪੁੱਜੇ।

੧੦ ਅਪ੍ਰੈਲ

# ਗੁਰਦੁਆਰਾ ਸ੍ਰੀ ਪੰਜਾ ਸਾਹਿਬ ਪਾਕਿਸਤਾਨ ਵਿਖੇ ਖਾਲਸਾ ਸਾਜਣਾ ਦਿਵਸ ਮਨਾਉਣ ਲਈ ਜਥਾ ਰਵਾਨਾ

ਅੰਮ੍ਰਿਤਸਰ- ਪਾਕਿਸਤਾਨ ਸਥਿਤ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਵਿਖੇ ਖ਼ਾਲਸਾ ਸਾਜਣਾ ਦਿਵਸ (ਵਿਸਾਖੀ) ਮਨਾਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਸ਼ਰਧਾਲੂਆਂ ਦਾ ਜਥਾ ਖ਼ਾਲਸਾਈ ਜੈਕਾਰਿਆਂ ਦੀ ਗੂੰਜ 'ਚ ਰਵਾਨਾ ਕੀਤਾ ਗਿਆ। ਸ਼੍ਰੋਮਣੀ ਕਮੇਟੀ ਵੱਲੋਂ ਪਾਕਿਸਤਾਨ ਭੇਜੇ ਗਏ ਇਸ ਜਥੇ ਦੀ ਅਗਵਾਈ ਸ਼੍ਰੋਮਣੀ ਕਮੇਟੀ ਮੈਂਬਰ ਸ. ਹਰਪਾਲ ਸਿੰਘ ਜੱਲ੍ਹਾ ਕਰ ਰਹੇ ਹਨ, ਜਦਕਿ ਉਪ ਲੀਡਰ ਵਜੋਂ ਸ਼੍ਰੋਮਣੀ ਕਮੇਟੀ ਮੈਂਬਰ ਸ. ਗੁਰਮੀਤ ਸਿੰਘ ਬੂਹ ਤੇ ਸ. ਅਮਰਜੀਤ ਸਿੰਘ ਭਲਾਈਪੁਰ ਗਏ ਹਨ। ਇਸ ਜਥੇ ਵਿਚ ਮੈਂਬਰ ਸ. ਬਲਵਿੰਦਰ ਸਿੰਘ ਵੇਈਂਪੁਈਂ ਤੇ ਬੀਬੀ ਜੋਗਿੰਦਰ ਕੌਰ ਦੇ ਨਾਲ ਜਨਰਲ ਪ੍ਰਬੰਧਕ ਵਜੋਂ ਸ. ਗੁਰਚਰਨ ਸਿੰਘ ਕੋਹਾਲਾ ਵੀ ਸ਼ਾਮਲ ਹਨ। ਸ਼੍ਰੋਮਣੀ ਕਮੇਟੀ ਦੇ ਮੁਖ ਦਫ਼ਤਰ ਤੇਜਾ ਸਿੰਘ ਸਮੁੰਦਰੀ ਹਾਲ ਤੋਂ ਅੰਤ੍ਰਿੰਗ ਮੈਂਬਰ ਬਾਬਾ ਚਰਨਜੀਤ ਸਿੰਘ ਜੱਸੋਵਾਲ ਤੇ ਸਕੱਤਰ ਸ. ਮਹਿੰਦਰ ਸਿੰਘ ਆਹਲੀ ਸਮੇਤ ਸ਼੍ਰੋਮਣੀ ਕਮੇਟੀ ਅਧਿਕਾਰੀਆਂ ਨੇ ਜਥੇ ਦੇ ਆਗੂਆਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਜਥਾ ਰਵਾਨਾ ਕੀਤਾ।

ਇਸ ਮੌਕੇ ਗੱਲਬਾਤ ਕਰਦਿਆਂ ਜਥੇ ਦੇ ਆਗੂ ਸ. ਹਰਪਾਲ ਸਿੰਘ ਜੱਲ੍ਹਾ ਨੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਵੱਲੋਂ ਉਨ੍ਹਾਂ ਨੂੰ ਜਥੇ ਦੀ ਅਗਵਾਈ ਸੌਂਪਣ ਲਈ ਧੰਨਵਾਦ ਕੀਤਾ। ਉਨ੍ਹਾਂ ਕਿਹਾ ਕਿ ਪਾਕਿਸਤਾਨ ਅੰਦਰ ਸਿੱਖ ਕੌਮ ਦੇ ਅਨੇਕਾਂ ਗੁਰਦੁਆਰਾ ਸਾਹਿਬਾਨ ਸੁਸ਼ੋਭਿਤ ਹਨ, ਜਿਨ੍ਹਾਂ ਦੇ ਦਰਸ਼ਨ ਕਰਨ ਲਈ ਹਰ ਸਿੱਖ ਰੋਜ਼ਾਨਾ ਅਰਦਾਸ ਕਰਦਾ ਹੈ। ਉਨ੍ਹਾਂ ਕਿਹਾ ਕਿ ਜਥੇ 'ਚ ਸ਼ਾਮਲ ਸ਼ਰਧਾਲੂਆਂ ਦੀ ਖ਼ੁਸ਼ਕਿਸਮਤੀ ਹੈ ਕਿ ਉਨ੍ਹਾਂ ਨੂੰ ਪਾਵਨ ਗੁਰਧਾਮਾਂ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ ਹੈ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ ਨੇ ਦੱਸਿਆ ਕਿ ਖ਼ਾਲਸਾ ਸਾਜਣਾ ਦਿਵਸ ਮਨਾਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੇਂਦਰ ਸਰਕਾਰ ਤੇ ਪਾਕਿਸਤਾਨ ਅੰਬੈਸੀ ਨੂੰ ੭੯੩ ਪਾਸਪੋਰਟ ਭੇਜੇ ਗਏ ਸਨ, ਜਿਨ੍ਹਾਂ ਵਿਚੋਂ ੪੩੭ ਸ਼ਰਧਾਲੂਆਂ ਨੂੰ ਵੀਜ਼ੇ ਮਿਲੇ ਹਨ ਜਦਕਿ ੩੫੬ ਸ਼ਰਧਾਲੂਆਂ ਨੂੰ ਵੀਜ਼ੇ ਪ੍ਰਾਪਤ ਨਹੀਂ ਹੋਏ। ਉਨ੍ਹਾਂ ਕਿਹਾ ਕਿ ਸਰਕਾਰ ਨੂੰ ਚਾਹੀਦਾ ਹੈ ਕਿ ਵੱਧ ਤੋਂ ਵੱਧ ਸਿੱਖ ਸ਼ਰਧਾਲੂਆਂ ਨੂੰ ਵੀਜ਼ੇ ਜਾਰੀ ਕੀਤੇ ਜਾਇਆ ਕਰਨ ਤਾਂ ਜੋ ਉਹ ਆਪਣੇ ਵਿਛੜੇ ਗੁਰਧਾਮਾਂ ਦੇ ਦਰਸ਼ਨ ਕਰ ਸਕਣ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਦੇ ਨਿਰਦੇਸ਼ਾਂ 'ਤੇ ਪਾਕਿਸਤਾਨ ਸਥਿਤ ਗੁਰਧਾਮਾਂ ਲਈ ਗੁਰਬਾਣੀ ਦੀਆਂ ਸੰਥਿਆ ਸੈਂਚੀਆਂ, ਅੰਮ੍ਰਿਤ ਸੰਚਾਰ ਲਈ ਕਕਾਰਾਂ ਤੋਂ ਇਲਾਵਾ ਨਿਸ਼ਾਨ ਸਾਹਿਬ ਲਈ ਚੋਲੇ, ਖੰਡੇ, ਹਰਮੋਨੀਅਮ ਸੈੱਟ, ਦਸਤਾਰਾਂ, ਲੋਈਆਂ ਆਦਿ ਭੇਜੇ ਗਏ ਹਨ। ਜਥਾ ਰਵਾਨਾ ਕਰਨ ਸਮੇਂ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਪਰਮਜੀਤ ਸਿੰਘ ਸਰੋਆ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਸ. ਸਤਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਸਮੇਤ ਯਾਤਰੂ ਮੌਜੂਦ ਸਨ।

# ਸ੍ਰੀ ਗੁਰੂ ਰਾਮਦਾਸ ਹਸਪਤਾਲ ਕੋਰੋਨਾ ਮਰੀਜ਼ਾਂ ਨੂੰ ਕੀਤਾ ਸਮਰਪਿਤ-ਬੀਬੀ ਜਗੀਰ ਕੌਰ

## ਸਰਕਾਰ ਆਕਸੀਜਨ ਤੇ ਵੈਕਸੀਨ ਦੀ ਸਪਲਾਈ ਯਕੀਨੀ ਬਣਾਏ

ਅੰਮ੍ਰਿਤਸਰ- ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਬੁਲਾਈ ਗਈ ਪ੍ਰੈੱਸ ਕਾਨਫੰਰਸ ਨੂੰ ਸੰਬੋਧਨ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਕੋਰੋਨਾ ਨੇ ਪੂਰੀ ਦੁਨੀਆਂ ਨੂੰ ਪ੍ਰਭਾਵਿਤ ਕੀਤਾ ਹੈ ਅਤੇ ਸ਼੍ਰੋਮਣੀ ਕਮੇਟੀ ਹਮੇਸ਼ਾ ਦੀ ਤਰ੍ਹਾਂ ਇਸ ਸੰਕਟਮਈ ਸਮੇਂ ਦੌਰਾਨ ਵੀ ਮਾਨਵਤਾ ਦੀ ਭਲਾਈ ਲਈ ਕਾਰਜਸ਼ੀਲ ਹੈ। ਉਨ੍ਹਾਂ ਕਿਹਾ ਕਿ ਭਾਵੇਂ ਸ਼੍ਰੋਮਣੀ ਕਮੇਟੀ ਵੱਲੋਂ ਕੋਰੋਨਾ ਮਰੀਜ਼ਾਂ ਨੂੰ ਵਧੀਆ ਇਲਾਜ਼ ਦਿੱਤਾ ਜਾ ਰਿਹਾ ਹੈ, ਪਰੰਤੂ ਹੁਣ ਹਾਲਾਤਾਂ ਦੀ ਨਾਜ਼ੁਕਤਾ ਨੂੰ ਵੇਖਦਿਆਂ ਸ੍ਰੀ ਗੁਰੂ ਰਾਮਦਾਸ ਹਸਪਤਾਲ ਚਾਟੀਵਿੰਡ ਗੇਟ ਨੂੰ ਪੂਰੀ ਤਰ੍ਹਾਂ ਕੋਰੋਨਾ ਮਰੀਜ਼ਾਂ ਲਈ ਸਮਰਪਿਤ ਕਰ ਦਿੱਤਾ ਗਿਆ ਹੈ। ਉਨ੍ਹਾਂ ਦੱਸਿਆ ਕਿ ਇਥੇ ੧੦੦ ਬੈੱਡਾਂ ਦਾ ਪ੍ਰਬੰਧ ਕੀਤਾ ਗਿਆ ਹੈ ਅਤੇ ਇਸ ਦੇ ਨਾਲ ਹੀ ਕੋਰੋਨਾ ਟੀਕਾਕਰਣ ਦੀ ਸਹੂਲਤ ਵੀ ਮੁਫ਼ਤ ਦਿੱਤੀ ਜਾ ਰਹੀ ਹੈ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਵੱਲ੍ਹਾ, ਸ੍ਰੀ ਗੁਰੂ ਰਾਮਦਾਸ ਹਸਪਤਾਲ ਅੰਮ੍ਰਿਤਸਰ, ਬਾਬਾ ਬੁੱਢਾ ਜੀ ਹਸਪਤਾਲ ਬੀੜ ਸਾਹਿਬ ਅਤੇ ਫੁਹਾਰਾ ਚੌਂਕ ਅੰਮ੍ਰਿਤਸਰ ਵਿਖੇ ਟੀਕਾਕਰਣ ਦਾ ਪ੍ਰਬੰਧ ਕੀਤਾ ਗਿਆ ਹੈ। ਸ਼੍ਰੋਮਣੀ ਕਮੇਟੀ ਕੋਰੋਨਾ ਮਰੀਜ਼ਾਂ ਦੀ ਦੇਖਭਾਲ ਵਧੀਆ ਤਰੀਕੇ ਨਾਲ ਕਰ ਰਹੀ ਹੈ ਅਤੇ ਉਨ੍ਹਾਂ ਦੀ ਦੇਖ ਭਾਲ ਲਈ ਮੈਡੀਕਲ ਟੀਮਾਂ ਬੇਹਤਰ ਸੇਵਾਵਾਂ ਦੇ ਰਹੀਆਂ ਹਨ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਦੀਆਂ ਸੇਵਾਵਾਂ ਦੀ ਪ੍ਰਸ਼ੰਸਾ ਕਰਦਿਆਂ ਸਰਕਾਰ ਨੇ ਆਪਣੇ ਇਸ਼ਤਿਹਾਰਾਂ ਵਿਚ ਵੀ ਪਹਿਲੇ ਸਥਾਨ 'ਤੇ ਦਰਸਾਇਆ ਹੈ।

ਬੀਬੀ ਜਗੀਰ ਕੌਰ ਨੇ ਕਿਹਾ ਕਿ ਕੋਰੋਨਾ ਮਰੀਜ਼ਾਂ ਦੇ ਇਲਾਜ ਵਿਚ ਆਕਸੀਜਨ ਦੀ ਵੱਡੀ ਸਮੱਸਿਆ ਆ ਰਹੀ ਹੈ, ਜਿਸ ਲਈ ਸਰਕਾਰ ਨੂੰ ਪੁਖਤਾ ਪ੍ਰਬੰਧ ਕਰਨਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਇਸ ਮਾਮਲੇ ਨੂੰ ਲੈ ਕੇ ਮੁੱਖ ਸਕੱਤਰ ਪੰਜਾਬ ਸਰਕਾਰ ਨਾਲ ਗੱਲ ਵੀ ਕੀਤੀ ਗਈ ਹੈ। ਬੀਬੀ ਜਗੀਰ ਕੌਰ ਨੇ ਦੱਸਿਆ ਕਿ ਕੋਰੋਨਾ ਵੈਕਸੀਨ ਵੀ ਪੂਰੀ ਤਰ੍ਹਾਂ ਉਪਲੱਬਧ ਨਾ ਹੋਣ ਕਾਰਨ ਸਮੱਸਿਆ ਬਣ ਸਕਦੀ ਹੈ। ਇਸ ਲਈ ਸਰਕਾਰ ਇਸ ਦਾ ਪ੍ਰਬੰਧ ਕਰੇ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਵੈਕਸੀਨ ਲਈ ਅਗਾਊਂ ਪੈਸੇ ਜਮ੍ਹਾਂ ਕਰਵਾਏ ਗਏ ਹਨ ਅਤੇ ਸਰਕਾਰ ਨੂੰ ਅਪੀਲ ਹੈ ਕਿ ਵੈਕਸੀਨ ਦੀ ਸਪਲਾਈ ਯਕੀਨੀ ਬਣਾਈ ਜਾਵੇ।

ਇਸੇ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਮੁਕੇਰੀਆ ਦੇ ਪਿੰਡ ਪੰਡੋਰੀ ਵਿਚ ਸਿੱਖੀ ਭੇਖ ਅੰਦਰ ਕੁਝ ਲੋਕਾਂ ਵੱਲੋਂ ਭਗਤ ਰਵਿਦਾਸ ਜੀ ਦੇ ਅਸਥਾਨ 'ਤੇ ਕੀਤੀ ਗਈ ਧੱਕਾ-ਜ਼ੋਰੀ ਨੂੰ ਬੇਹੱਦ ਅਫ਼ਸੋਸਨਾਕ ਕਰਾਰ ਦਿੱਤਾ। ਉਨ੍ਹਾਂ ਕਿਹਾ ਕਿ ਉਥੇ ਸਥਾਪਿਤ ਫੋਟੋਆਂ ਅਤੇ ਹੋਰ ਸਮਾਨ ਨੂੰ ਧੱਕੇ ਨਾਲ ਚੁੱਕਣਾ ਠੀਕ ਨਹੀਂ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਸਤਿਕਾਰ ਕਮੇਟੀਆਂ ਦੇ ਨਾਂ 'ਤੇ ਅਜਿਹੀਆਂ ਆਪਹੁਦਰੀਆਂ ਕਰਨੀਆਂ ਚੰਗੀ ਗੱਲ ਨਹੀਂ। ਉਨ੍ਹਾਂ ਕਿਹਾ ਕਿ ਸਰਕਾਰ ਅਜਿਹਾ ਕਰਨ ਵਾਲਿਆਂ ਖਿਲਾਫ਼ ਸਖ਼ਤ ਕਾਰਵਾਈ ਕਰੇ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਮੈਂਬਰ ਭਾਈ ਰਾਮ ਸਿੰਘ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਿਮਰਜੀਤ ਸਿੰਘ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਸ. ਸੁਖਬੀਰ ਸਿੰਘ ਅਤੇ ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਆਦਿ ਹਾਜ਼ਰ ਸਨ। ੨੧ ਅਪ੍ਰੈਲ

# ਸ਼੍ਰੋਮਣੀ ਕਮੇਟੀ ਵੱਲੋਂ ਮੁਕਾਬਲਾ ਪ੍ਰੀਖਿਆਵਾਂ ਦੀ ਤਿਆਰੀ ਲਈ ਅਕੈਡਮੀ ਸਥਾਪਿਤ -ਬੀਬੀ ਜਗੀਰ ਕੌਰ

## ਅੰਤ੍ਰਿੰਗ ਕਮੇਟੀ ਦੀ ਇਕੱਤਰਤਾ 'ਚ ਅਹਿਮ ਫੈਸਲਿਆਂ ਨੂੰ ਪ੍ਰਵਾਨਗੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਵੱਲੋਂ ਗੁਰਸਿੱਖ ਨੌਜੁਆਨਾਂ ਨੂੰ ਮੁਕਾਬਲਾ ਪ੍ਰੀਖਿਆਵਾਂ ਲਈ ਤਿਆਰ ਕਰਨ ਵਾਸਤੇ ਕੋਚਿੰਗ ਅਕੈਡਮੀ ਖੋਲ੍ਹਣ ਦਾ ਫੈਸਲਾ ਕੀਤਾ ਗਿਆ ਹੈ। ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਹੋਈ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮਗਰੋਂ ਗੱਲਬਾਤ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਦੱਸਿਆ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਸ਼੍ਰੋਮਣੀ ਕਮੇਟੀ ਵੱਲੋਂ ਮੁਕਾਬਲਾ ਪ੍ਰੀਖਿਆਵਾਂ ਦੀ ਤਿਆਰੀ ਲਈ ਅਕੈਡਮੀ ਸਥਾਪਿਤ ਕੀਤੀ ਜਾ ਰਹੀ ਹੈ, ਜਿਸ ਦਾ ਨਾਂ 'ਸ੍ਰੀ ਗੁਰੂ ਤੇਗ ਬਹਾਦਰ ਇੰਸਟੀਚਿਊਟ ਆਫ ਕੰਪੀਟੀਟਿਵ ਸਟੱਡੀਜ਼' ਹੋਵੇਗਾ। ਉਨ੍ਹਾਂ ਦੱਸਿਆ ਕਿ ਇਸ ਬਾਰੇ ਸਬ-ਕਮੇਟੀ ਬਣਾਈ ਗਈ ਸੀ, ਜਿਸ ਦੀ ਰਿਪੋਰਟ ਤੇ ਸਿਫਾਰਸ਼ਾਂ ਅਨੁਸਾਰ ਇਹ ਅਕੈਡਮੀ ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ ਐਡਵਾਂਸਡ ਸਟੱਡੀਜ਼ ਇਨ ਸਿੱਖਇਜ਼ਮ, ਬਹਾਦਰਗੜ੍ਹ (ਪਟਿਆਲਾ) ਵਿਖੇ ਚਲਾਈ ਜਾਵੇਗੀ। ਅਕੈਡਮੀ ਵਿਚ ਆਈ.ਏ.ਐਸ., ਆਈ.ਪੀ.ਐਸ., ਐਨ.ਡੀ.ਏ., ਪੀ.ਸੀ.ਐਸ. ਅਤੇ ਏ ਗ੍ਰੇਡ ਦੀਆਂ ਕੇਂਦਰੀ ਜਾਂ ਸਟੇਟ ਸਰਵਿਸਜ਼ ਲਈ ਤਿਆਰੀ ਕਰਵਾਈ ਜਾਵੇਗੀ।

ਬੀਬੀ ਜਗੀਰ ਕੌਰ ਨੇ ਦੱਸਿਆ ਕਿ ਕੋਚਿੰਗ ਲੈਣ ਵਾਲੇ ਵਿਦਿਆਰਥੀਆਂ ਦਾ ਸਾਬਤ ਸੂਰਤ ਹੋਣਾ ਲਾਜ਼ਮੀ ਹੋਵੇਗਾ। ਗ੍ਰੈਜੂਏਟ ਪੱਧਰ ਤੱਕ ਪੜ੍ਹੇ ਵਿਦਿਆਰਥੀਆਂ ਦੀ ਉਮਰ ਘਟੋ ਘੱਟ ੨੦ ਸਾਲ ਜ਼ਰੂਰੀ ਹੋਵੇਗੀ ਅਤੇ ਪੋਸਟ ਗ੍ਰੈਜੂਏਟ ਵਿਦਿਆਰਥੀਆਂ ਨੂੰ ਪਹਿਲ ਦਿੱਤੀ ਜਾਵੇਗੀ। ਉਨ੍ਹਾਂ ਦੱਸਿਆ ਕਿ

ਕੋਚਿੰਗ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਪਾਸੋਂ ਕਿਸੇ ਕਿਸਮ ਦੀ ਕੋਈ ਫੀਸ ਨਹੀਂ ਲਈ ਜਾਵੇਗੀ।

ਬੀਬੀ ਜਗੀਰ ਕੌਰ ਨੇ ਕਿਹਾ ਕਿ ਇਸ ਤੋਂ ਇਲਾਵਾ ਲੜਕੀਆਂ ਨੂੰ ਖੇਡਾਂ ਪ੍ਰਤੀ ਉਤਸ਼ਾਹਤ ਕਰਨ ਲਈ ਸ਼੍ਰੋਮਣੀ ਕਮੇਟੀ ਵੱਲੋਂ ਸਥਾਪਿਤ ਕੀਤੀ ਗਈ ਖੇਡ ਅਕੈਡਮੀ ਲਈ ਜਿਨ੍ਹਾਂ ਲੜਕੀਆਂ ਦੇ ਟਰਾਇਲ ਲਏ ਗਏ ਸਨ, ਉਨ੍ਹਾਂ ਵਿੱਚੋਂ ਕੀਤੀ ਚੋਣ ਨੂੰ ਪ੍ਰਵਾਨ ਕਰਦਿਆਂ ਗੁਰਦੁਆਰਾ ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ ਵਿਖੇ ਹੋਸਟਲ ਲਈ ਇਕ ਸਰ੍ਹਾਂ ਦੀ ਵਰਤੋਂ ਦਾ ਫੈਸਲਾ ਕੀਤਾ ਗਿਆ ਹੈ। ਉਨ੍ਹਾਂ ਦੱਸਿਆ ਕਿ ਖੇਡ ਅਕੈਡਮੀ ਲਈ ਚੁਣੀਆਂ ਲੜਕੀਆਂ ਨੂੰ ਵਧੀਆ ਕੋਚ, ਖੇਡ ਕਿੱਟਾਂ, ਖਾਣਾ ਆਦਿ ਦੇ ਨਾਲ-ਨਾਲ ਪੜ੍ਹਾਈ ਦਾ ਪ੍ਰਬੰਧ ਸ਼੍ਰੋਮਣੀ ਕਮੇਟੀ ਵੱਲੋਂ ਕੀਤਾ ਜਾਵੇਗਾ।

ਇਕ ਹੋਰ ਅਹਿਮ ਫੈਸਲੇ ਬਾਰੇ ਜਾਣਕਾਰੀ ਦਿੰਦਿਆਂ ਬੀਬੀ ਜਗੀਰ ਕੌਰ ਨੇ ਦੱਸਿਆ ਕਿ ਸ੍ਰੀ ਗੁਰੂ ਰਾਮਦਾਸ ਹਸਪਤਾਲ ਵਿਖੇ ਜਣੇਪੇ ਲਈ ਦਾਖ਼ਲ ਬੀਬੀਆਂ ਕੋਲੋਂ ਕੋਈ ਖਰਚ ਨਹੀਂ ਲਿਆ ਜਾਵੇਗਾ। ਇਸ ਦੇ ਨਾਲ ਹੀ ਹਸਪਤਾਲ ਵਿਖੇ ਲੜਕੀ ਪੈਦਾ ਹੋਣ 'ਤੇ ੧੧੦੦ ਰੁਪਏ ਦਾ ਸਗਨ ਵੀ ਦਿੱਤਾ ਜਾਵੇਗਾ। ਬੀਬੀ ਜਗੀਰ ਕੌਰ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਦੇ ਜਿਹੜੇ ਮੁਲਾਜ਼ਮ ਡਿਊਟੀ ਦੌਰਾਨ ਸਵਰਗਵਾਸ ਹੋਏ ਹਨ, ਉਨ੍ਹਾਂ ਦੇ ਬੱਚਿਆਂ ਵਿੱਚੋਂ ਇਕ ਨੂੰ ਯੋਗਤਾ ਅਨੁਸਾਰ ਤਰਸ ਦੇ ਅਧਾਰ 'ਤੇ ਨੌਕਰੀ ਦਿੱਤੀ ਜਾਵੇਗੀ। ਮੀਟਿੰਗ ਦੌਰਾਨ ਪਿਛਲੇ ਦਿਨੀਂ ਅਕਾਲ ਚਲਾਣਾ ਕਰ ਗਏ ਸ਼੍ਰੋਮਣੀ ਕਮੇਟੀ ਮੈਂਬਰ ਸ. ਦਲਵਾਰ ਸਿੰਘ ਛੀਨੀਵਾਲ, ਸਾਬਕਾ ਮੈਂਬਰ ਸ. ਕੁਲਦੀਪ ਸਿੰਘ ਢੋਸ ਅਤੇ ਸ਼੍ਰੋਮਣੀ ਕਮੇਟੀ ਮੈਂਬਰ ਸ. ਗੁਰਪ੍ਰੀਤ ਸਿੰਘ ਝੱਬਰ ਦੀ ਸਤਿਕਾਰਯੋਗ ਮਾਤਾ ਬੀਬੀ ਜਰਨੈਲ ਕੌਰ ਸਬੰਧੀ ਸ਼ੋਕ ਮਤਾ ਪਾਸ ਕੀਤਾ ਗਿਆ।

ਅੰਤ੍ਰਿੰਗ ਕਮੇਟੀ ਦੀ ਇਕੱਤਰਤਾ 'ਚ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ, ਜੂਨੀਅਰ ਮੀਤ ਪ੍ਰਧਾਨ ਬਾਬਾ ਬੂਟਾ ਸਿੰਘ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਬਾਬਾ ਚਰਨਜੀਤ ਸਿੰਘ ਜੱਸੋਵਾਲ, ਸ. ਨਵਤੇਜ ਸਿੰਘ ਕਾਉਣੀ, ਸ. ਬਲਦੇਵ ਸਿੰਘ ਚੂੰਘਾਂ, ਸ. ਸਤਵਿੰਦਰ ਸਿੰਘ ਟੌਹੜਾ, ਸ. ਅਜਮੇਰ ਸਿੰਘ ਖੇੜਾ, ਸ. ਭੁਪਿੰਦਰ ਸਿੰਘ ਭਲਵਾਨ, ਸ. ਹਰਭਜਨ ਸਿੰਘ ਮਸਾਣਾਂ, ਬੀਬੀ ਮਲਕੀਤ ਕੌਰ ਕਮਾਲਪੁਰ, ਸ. ਮਿੱਠੂ ਸਿੰਘ ਕਾਹਨੇਕੇ, ਸ. ਅਮਰੀਕ ਸਿੰਘ ਸ਼ਾਹਪੁਰ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਸ. ਸੁਖਮਿੰਦਰ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਤੇਜਿੰਦਰ ਸਿੰਘ ਪੱਡਾ, ਸ. ਸੁਲੱਖਣ ਸਿੰਘ ਭੰਗਾਲੀ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਸ. ਸਤਬੀਰ ਸਿੰਘ ਧਾਮੀ ਤੇ ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਹਾਜ਼ਰ ਸਨ। ੨੨ ਅਪ੍ਰੈਲ

**ਐਥਲੈਟਿਕਸ 'ਚ ਨੈਸ਼ਨਲ ਰਿਕਾਰਡ ਬਣਾਉਣ ਵਾਲੇ ਸਿੱਖ ਨੌਜੁਆਨ ਦਾ ੨ ਲੱਖ ਰੁਪਏ ਨਾਲ ਸਨਮਾਨ-** ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮਗਰੋਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਐਥਲੈਟਿਕਸ ਵਿਚ ਨੈਸ਼ਨਲ ਰਿਕਾਰਡ ਬਣਾਉਣ ਵਾਲੇ ਖਾਲਸਾ ਕਾਲਜ ਜਲੰਧਰ ਦੇ ਵਿਦਿਆਰਥੀ ਗੁਰਿੰਦਰਵੀਰ ਸਿੰਘ ਨੂੰ ੨ ਲੱਖ ਰੁਪਦੇ ਦਾ ਚੈੱਕ ਦੇ ਕੇ ਸਨਮਾਨਿਤ ਕੀਤਾ। ਗੁਰਿੰਦਰਵੀਰ ਸਿੰਘ ਨੇ ਅੰਡਰ-੧੮ ਤੇ ਅੰਡਰ-੨੦ ਵਿਚ ੧੦.੫ ਸੈਕਿੰਡ ਵਿਚ ੧੦੦ ਮੀਟਰ ਦੌੜ ਦਾ ਰਿਕਾਰਡ ਕਾਇਮ ਕੀਤਾ ਹੈ। ਬੀਬੀ ਜਗੀਰ ਕੌਰ ਨੇ ਐਲਾਨ ਕੀਤਾ ਕਿ ਗੁਰਿੰਦਰਵੀਰ ਸਿੰਘ ਦੀ ਪੜ੍ਹਾਈ ਲਈ ਖਰਚ ਵੀ ਸ਼੍ਰੋਮਣੀ ਕਮੇਟੀ ਵੱਲੋਂ ਕੀਤਾ ਜਾਵੇਗਾ, ਤਾਂ ਜੋ ਹੋਰ ਨੌਜੁਆਨ ਪ੍ਰੇਰਣਾ ਲੈ ਕੇ ਖੇਡਾਂ ਦੇ ਖੇਤਰ ਵਿਚ ਅੱਗੇ ਵਧਣ। ਇਸ ਮੌਕੇ ਉਨ੍ਹਾਂ ਗੁਰਿੰਦਰਵੀਰ ਸਿੰਘ ਦੇ ਪਿਤਾ ਤੇ ਕੋਚ ਨੂੰ ਵੀ ਸਨਮਾਨਿਤ ਕੀਤਾ।

# ਗੁ: ਗੁਰੂ ਕੇ ਮਹਿਲ ਵਿਖੇ ਭੋਰਾ ਸਾਹਿਬ ਦੀ ਕਾਰ ਸੇਵਾ ਮੁਕੰਮਲ ਹੋਣ 'ਤੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ

ਅੰਮ੍ਰਿਤਸਰ- ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਪ੍ਰਕਾਸ਼ ਅਸਥਾਨ ਗੁਰਦੁਆਰਾ ਗੁਰੂ ਕੇ ਮਹਿਲ ਵਿਖੇ ਭੋਰਾ ਸਾਹਿਬ ਦੀ ਕਾਰ ਸੇਵਾ ਮੁਕੰਮਲ ਹੋਣ 'ਤੇ ਆਰੰਭੇ ਗਏ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ। ਭੋਰਾ ਸਾਹਿਬ ਦੀ ਕਾਰ ਸੇਵਾ ਸ਼੍ਰੋਮਣੀ ਕਮੇਟੀ ਵੱਲੋਂ ਕਾਰ ਸੇਵਾ ਸੰਪਰਦਾ ਕਿਲ੍ਹਾ ਅਨੰਦਗੜ੍ਹ ਸਾਹਿਬ ਵਾਲਿਆਂ ਨੂੰ ਦਿੱਤੀ ਗਈ ਸੀ। ਅੱਜ ਗੁਰਦੁਆਰਾ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮਗਰੋਂ ਸ਼ੁਕਰਾਨੇ ਦੀ ਅਰਦਾਸ ਕੀਤੀ ਗਈ। ਇਸ ਮੌਕੇ ਹਜ਼ੂਰੀ ਰਾਗੀ ਭਾਈ ਕਰਮਜੀਤ ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਅਰਦਾਸ ਭਾਈ ਸੁਲਤਾਨ ਸਿੰਘ ਨੇ ਕੀਤੀ। ਇਸ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਬਲਵਿੰਦਰ ਸਿੰਘ ਨੇ ਵਿਚਾਰ ਸਾਂਝੇ ਕਰਦਿਆਂ ਨੌਵੇਂ ਪਾਤਸ਼ਾਹ ਜੀ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਦੀ ਸੰਗਤ ਨੂੰ ਵਧਾਈ ਦਿੱਤੀ ਅਤੇ ਇਸ ਇਤਿਹਾਸਕ ਪੁਰਬ ਮੌਕੇ ਗੁਰੂ ਸਾਹਿਬ ਵੱਲੋਂ ਦਿੱਤੇ ਉਪਦੇਸ਼ਾਂ 'ਤੇ ਚੱਲਣ ਲਈ ਪ੍ਰੇਰਤ ਕੀਤਾ। ਉਨ੍ਹਾਂ ਕਿਹਾ ਕਿ ਗੁਰੂ ਸਾਹਿਬ ਦਾ ੪੦੦ ਸਾਲਾ ਪ੍ਰਕਾਸ਼ ਪੁਰਬ ਸਾਡੇ ਸਮਿਆਂ ਅੰਦਰ ਆਉਣਾ ਸਾਡੀ ਖੁਸ਼ਕਿਸਮਤੀ ਹੈ। ਸਿੰਘ ਸਾਹਿਬ ਨੇ ਗੁਰੂ ਸਾਹਿਬ ਦੇ ਪ੍ਰਕਾਸ਼ ਅਸਥਾਨ ਵਿਖੇ ਭੋਰਾ ਸਾਹਿਬ ਦੀ ਸੇਵਾ ਲਈ ਸ਼੍ਰੋਮਣੀ ਕਮੇਟੀ ਪ੍ਰਧਾਨ ਅਤੇ ਕਾਰਸੇਵਾ ਕਿਲ੍ਹਾ ਅਨੰਦਗੜ੍ਹ ਸਾਹਿਬ ਵਾਲੇ ਮਹਾਂਪੁਰਖਾਂ ਦਾ ਧੰਨਵਾਦ ਕੀਤਾ। ਇਸ ਦੌਰਾਨ ਕਾਰਸੇਵਾ ਵਾਲੇ ਬਾਬਾ ਸਤਨਾਮ ਸਿੰਘ, ਬਾਬਾ ਸੁੱਚਾ ਸਿੰਘ, ਬਾਬਾ ਵਾਹਿਗੁਰੂ ਸਿੰਘ ਅਤੇ ਸੇਵਾ ਵਿਚ ਹਿੱਸਾ ਪਾਉਣ ਵਾਲੇ ਸ. ਸਤਵਿੰਦਰ ਸਿੰਘ ਬਬਲੂ ਸਮੇਤ ਪ੍ਰਮੁੱਖ ਸ਼ਖਸ਼ੀਅਤਾਂ ਨੂੰ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਤੇ ਸ਼੍ਰੋਮਣੀ ਕਮੇਟੀ ਅਧਿਕਾਰੀਆਂ ਨੇ ਗੁਰੂ ਬਖਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ। ਇਸ ਮੌਕੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਐਡੀ. ਸਕੱਤਰ ਸ. ਸੁਖਦੇਵ ਸਿੰਘ ਭੂਰਾ ਕੋਹਨਾ ਤੇ ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਸਕੱਤਰ ਸਿੰਘ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਨਿਰਵੈਰ ਸਿੰਘ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਮੈਨੇਜਰ ਸ. ਬਘੇਲ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਜਸਪਾਲ ਸਿੰਘ ਢੱਡੇ, ਬੀਬੀ ਸਵਿੰਦਰ ਕੌਰ ਵੇਰਕਾ, ਸ. ਜਰਨੈਲ ਸਿੰਘ, ਭਾਈ ਗੁਰਸੇਵਕ ਸਿੰਘ ਤੇ ਭਾਈ ਸ਼ਰਨਜੀਤ ਸਿੰਘ ਗ੍ਰੰਥੀ ਸਿੰਘ ਆਦਿ ਹਾਜ਼ਰ ਸਨ।

੨੯ ਅਪ੍ਰੈਲ

■

# DAYS COMMEMORATING HISTORICAL EVENTS

## (16th May to 15th June)

16 May (a) The Sikhs attacked Lahore. Ahmed Shah Durani's Regent offered the Sikhs right to collect custom duty on all the goods coming from Multan side. The Sikhs rejected Durani's offer. (16-5-1764)

(b) Akali Dal passed a resolution that only Amritdhari (baptised) Sikhs should be given job in Gurdwaras. (16-5-1939)

(c) British "Cabinet Mission" released its report. Pakistan conceded. (16-5-1946)

17 May Sant Harchand Singh Longowal elected president of Shiromani Akali Dal. (17-5-1981)

22 May Kamagata Maru ship with Sikh passengers reached Vancouver (Canada). (22-5-1914)

23 May Sahibzada Ajit Signh led Sikh army to punish Ranghers of Nuh. (23-5-1699)

25 May Delegation of 16 Brahmins from Kashmir, escorted by Bhai Kirpa Ram Dutt, visited Chakk Nanaki and requested Guru Tegh BahadurSahib to help them against forcible conversion of Hindus by the Mughal regime. (25-5-1675)

26 May (a) Arrest of Sikh Guru Arjan Sahib. Guru Sahib imprisoned and tortured for three days. (26-5-1606)

(b) Publication of Sikh papers, 'Akali' and 'Parbhat', stopped by government. All the empolyees arrested and sent to jail. (26-5-1960)

27 May Indiscriminate firing by police at Gurdwara Dukh Niwaran Sahib Patiala. (27-5-1984)

29 May Moghul emperor ordered charging Jaziyah at double rate from the Sikhs. (29-5-1711)

1 June (a) Maharaja Ranjit Singh got Koh-i-Noor diamond. (1-6-1813)

(b) Seventh Shaheedi Jatha (group of martyrs) left Akal Takhat Sahib for Jaito. (1-6-1924)

(c) Hindi and Punjabi made medium of instruction in the schools of

Punjab. (1-6-1948)

(d) Indian forces fired at Sri Harimander Sahib and killed 11 Sikhs. (1-6-1984)

2 June — (Maharaja) Ranjit Singh captured Multan (after abortive attempts in 1802,1805,1807,1810,1812 and 1815). (2-6-1818)

3 June — Indian army occupied the whole of the Sikh Homeland. Curfew imposed and undeclared Martial law promulgated. (3-6-1984)

4 June (a) Indian forces invaded Sachkhand Sri Harimander Sahib, Sri Darbar Sahib, Sri Amritsar and more than 36 other shrines. Thousands of Sikhs killed. All the Akali leaders arrested. (4-6-1984)

(b) U.S.Congressmen condemned Indian atrocities on the Sikhs. (4-6-1987)

5 June — Indian army's attack and killing of the Sikhs continued. Several Sikhs killed with their hands tied on their backs. Bomb thrown on the Sikh pilgrims after their arrest. (5-6-1984)

6 June (a) Indian forces occupied the Sikh shrines, archives, libraries, museums.Most of them were, later, set ablaze. (6-6-1984)

(b) Several thousands Sikhs marched towards Amritsar to stop sacrilege. Hundreds of Sikh marchers were shot dead. Several thousand Sikhs, including women and small children were arrested. (6-6-1984)

7 June — Sikh soldiers rebelled in protest against army attack on Sri Harimander Sahib, Sri Darbar Sahib, Sri Amritsar. Several Sikh soldiers killed, thousands arrested. (7-6-1984)

9 June (a) Baba Banda Singh Bahadur's son tortured to death, his heart pulled out and thrust into Banda Singh's mouth. Baba Banda Singh cut limb by limb. Several other Sikhs too were killed the same day. (9-6-1716)

(b) Martydom of Bhai Tara Singh of Wan (Amritsar). (9-6-1726)

10 June (a) 8th Shaheedi Jatha (Group of martyrs) left Akal Takhat Sahib for Jaito. (10-6-1924)

(b) The Sikhs took out huge procession at London, New York and inthe Capitals of all the major countries throughout the world to protest against attack on Sri Harimander Sahib. (10-6-1984)

| | | |
|---|---|---|
| 11 June | | The Sikh soldiers left army barracks at Ramgarh to protest against the attack on Sri Harimander Sahib, Sri Darbar Sahib, under 'Operation Blue Star' and began march to Amritsar. (11-6-1984) |
| 12 June | (a) | "Khalsa Akhbar" launched by Professor Gurmukh Singh and Giani Jhanda Singh. (12-6-1886) |
| | (b) | The Sikh procession at Delhi fired at by police. Harbans Singh and three others were killed and several were injured (some of them died later). (12-6-1960) |
| 13 June | | Master Tara Singh became the president of Shiromani Gurdwara Parbandhak Committee. (13-6-1936) |
| 14 June | | Dr. Ganda Singh returned Padam Sri Award to Govt. of India as a protest against invasion of Sri Darbar Sahib by the Indian army. (14-6-1984) |

■

*In continuation with the last edition:*

# SIKHS AND SIKHISM

***-Sirdar Kapur Singh***

After that, ladies and gentlemen, when this initial effort of establishing a Sikh republic in the heart of northern India failed, in which republic the Sikhs tried to apply the high principles of ethics and politics enunciated by the Sikh Gurus, there comes a period of about half a century of relentless persecution and genocide pogroms against the Sikh people by two contending empires, the mightiest empires of Asia of those days, the Moghul and the Pathan Empire. The Pathan Empire presecuted and tried to uproot the Sikhs and to destroy them, root and branch, under the leadership of Ahmed Shah Abdali, of the stature of Chenghiz Khan, Halaku and Nadir, the generals which Asia has produced. Under his might and under his generalship, and that of his successors, for almost fifty years, the Pathans as well as the Mughals tried their worst and tried their utmost to cow down the Sikhs, to finish the Sikhs and make them submit. But the Sikhs, withstood his terrible onslaught. They neither submitted nor abandoned their harsh cry of 'death or liberty', a sentiment foreign to and unknown in the Eastern societies, ancient or modern. This is a sentiment which is unique in the history of Asia, though in Europe you do find traces of it. But for fifty years, under the most callous and under the most terrible persecutions, where the aim was complete genocide, the Sikhs not only refused to submit but refused to abandon their cry. "We want death or liberty! We want death or liberty!" And in the end they had their liberty. Sikh supermacy was then established and then it slided into the form of the Sikh Empire, which was called the Sarkar Khalsa, that is, 'the people's Commonwealth', from the middle of the eighteenth century to the middle of the nineteenth century.

The Sikh hegemony then extended from the Jamuna River the heartland of India, to the modern frontiers of Afghanistan, and from Indus up to the Little Tibet, the confines of China. Here, what is most noteworthy is that when the Sikh Commonwealth was undergoing the throes of death by the treacherous British and by the treacherous non Sikh generals of the Sikh army and by the perifidious non-Sikh civil government at Lahore, the Sikhs made fresh conquests into the regions of north Himalayas, conquering and annexing that territory, which has now again been occupied by China, and the Little Tibet. What is of crucial interest in this story is not

so much the conquest and the annexation of these most difficult regions at a time when the Sikhs were themselves fighting for their very life, being attacked from the front as well as from the rear, but what is most remarkable about this incident is the Treaty of 1842, by which these areas were annexed to the Sarkar Khalsa, to the Sikh Empire. This treaty is now preserved in the archives of the Government of India at Delhi, and anybody who is so inclined may go and have a look at it. This treaty is between two parties; on one side is mentioned the Emperor of China and the Dalai Lama of Tibet-that is one party in this treaty, and the other party is described as, Khalsajio, the Honourable Khalsa, as representing the people's sovereignty. This idea in itself is so novel and sounds so modern that it would be impossible to find its similitude and its parallel, in those days even in the West. In the West, these ideas, at that time, were filtering into the minds of the people, but they had not yet been put to practical demonstration in relation to a political policy and as operative ideas; people sitting in chairs, people writing pamphlets and people calling themselves revolutionaries-they were considering these ideas and their minds were being stirred by these ideas, and later on these ideas did become of practical importance in the political, impulses of the West. But in the West, as yet, these ideas had not been put into concrete political shape, as they had been put by the Sikhs in the year 1842. This high level of evolution of political awareness and instinct was not a common phenomenon.

It was in the middle of the nineteenth century that the British perfidously attacked the Sikh Commonwealth, after corrupting and buying the Hindu Generals of the Sikh army and the Hindu dominated civil government at Lahore, and during the fierce Anglo-Sikh wars and battles, the Sikhs, as a historian says, "beat the British and their Hindu mercenaries to their knees every time." I am quoting. But the Sikh country was, nevertheless, annexed to the British Empire through treachery at the diplomatic table, into details of which I need not go here.

Now I come to the years before 1947. Before the First World War when the ideas of freeing India from the foreign yoke started stirring the minds of the Indian people, Sikhs were the spearhead of this movement. It was from this place, Vancouver, that as far back as the year 1913 a batch of about two hundred Sikhs in all-there were two or three non-Sikhs, the rest of them all were Sikhs, simple, manual labourers and peasants but genuine Sikhs, whose faith in the Guru and the teachings of the Guru was firm and unsullied-these Sikhs sailed from Vancouver with a plan to topple down the British Empire through mutinous activities in the Indian army.

They failed. Most of them were arrested; they were hanged. Many of them were sent to the terrible Andaman island, and they spent their lives there, twenty years, twenty-five-years; died there under conditions of imprisonment which you cannot even imagine these days. Such hardships and such terrible conditions of existence they bore, and not a case of a single Sikh is known who offered them to just say one word. "We are sorry for what we have done" and they could come back to their villages and to their lands and live a life of comfort and ease as their other compatriots were doing (Applause). It is recorded in the official records that whenever these Sikhs were taken to the execution room to be hanged some of you perhaps know how people are hanged, I know it. I have supervised some hangings as they used to be done during the British period. You put opportunity to bathe his body, and then you tie his hands behind him, and then you walk him to the gallows or execution room. You make him stand under the gallows and put the rope around his neck, and then a question is put to him : "Is there anything you want to say as a last word?" First of all : "Answer, are you so-and-so?" He says, "Yes, I am so-and-so." "Well, you are going to be hanged for such-and-such a crime, and now We are going to pull the lever and the rope will kill you, suffocate you to death. Is there anything you want to say before your end comes?" This is the question that is usually put, and its answer is recorded. But to these Sikhs another question was frequently put: "Are you now prepared to say, "I am sorry for what I have done, and the noose will be taken off your neck and you will be set free?" Each one of them, without an exception, is recorded as saying, "No, I am not sorry for what I have done, and when I take my next birth I will do the same. I want the British to leave and free India." (Applause) And then the question would be put, "Now, so and so what are the last words you want to say before your life on this earth comes to an end?" In each case I wouldn't vouchsafe for that but I have seen some of the files. May be in one or two cases, very few cases not, but generally, they sang the following song : Raj karega khalsa, aki rahe na koi, khwar hoe sabh milenge bache sharan jo hoe. Dilli takhat par bahegi aap Guru ki fauj, raj karega khalsa badi hoigi mauj. (Applause) The people shall rule and no individual shall usurp their sovereignty. The destiny of India shall be shaped by the Khalsa and an era of ever-growing affluence and peace shall dawn for mankind. These are the last words they usually uttered and they are recorded.

There is another incident recorded in the Memoirs (Punjabi) of Bhai Randhir Singh, who spent about, I think, twenty years in British jails. He also belonged to this group, the Mutineers, ghadaries, as they were called. It happened in one jail in

the Madras Presidency in the South of India. I have forgotten the name of the jail, into which about a dozen Sikhs had been brought from the Andaman, and these were the Sikhs about whom the authorities thought they had suffered enough. They were young men, thirty, forty years old when they went to jail, and now they were sixty, seventy; their lives spent under unspeakable horrors and tortures in these hell-houses. They were brought to this jail in the Madras Presidency, as I have already said, and then a Sikh of the Government Secret Police went there in civilian clothes. Previous instruction had come that these five or six, who were known as the most staunch antagonists of the foreign occupation of India, and about whom it was known that their ideological maturity was of a high order. Instructions were given previously that they should be accorded slightly better treatment, given better food, less hard labour, to soften them, to mollify them a little. And then one day, three or four days after, this Sikh-his name is, perhaps, also given, he was some high official, he came there and he said, 'I have come from Punjab. I belong to such-and-such village. Most of you know my people, and you, so-and-so, you, my uncle, are related to me by kinship-you, this, that he tried to be friendly and tried to reassure them of his good intentions. And he continued, 'I have been specifically sent here by the British Indian Government and my purpose in coming here is as follows, "You did something. The government now realizes that you did it out of conviction. The government does not think that you are ordinary criminals. On the contrary, the government thinks that you are men of character and of high patriotism, and have by now, paid the price of your convictions. The government, after all, is not an inhuman government. It is a human government. Now they propose to open up some areas for colonization. There they also want to allot pieces of land to the villages from which you come, and the government thinks that it would be unfair, not fitting to the sense of fairness of the British, to deprive you people of that to which you are entitled as residents of your villages. Your kinsmen in your villages from which you come have been given plots of land, and the government wants you also to have such plots of land. They don't want you to apologize. We know you will not apologize because you are men of stubborn convictions. All that we want is that when we free you-We will free you and we will also give you free grants of land, and you go and cultivate those lands, but from now onwards, when these lands are given to you and you start farming those lands, you just give us a gentleman's word-no formal apology, nothing of the sort-a gentleman's assurance that you will not participate in any activity which is anti-government.

They all kept quite; nobody spoke. And then he said, "Is there any of you who wants his name to be communicated to the British Indian Government for the allotment of these free grants of land?" All of them simultaneously said, "No." And then there was a European officer who during all these proceedings was sitting silent. He said, "Those of you who want to oppose the British Government till their last breath on this earth, please step one step forward." All those six, or so people stepped one step forward. (Applause)

Such was the society which the principles of Sikhism gave birth to, and such is the history and tribulations of this society which, though on the material plane may seem to have failed to make a conspicious mark, but which, on the plane of principles and on the plane of essences has made such a remarkable imprint, a superior to which would be difficult to find in the histories of the societies of the world, from ancient times to the modern times.

When in 1947 the British-in 1946 or even earlier, the British gave it out that they no longer wanted to hold India and it was also known that the British would now quit, and they wanted to hand over the sovereignty and the political power of India to the Indians themselves, then the question arose, how and to whom should this political power be transferred. I will not go into details, because there is neither time nor would it be pertinent on this occasion in the short time we have at our disposal to go into these details. But the broad outlines are that the British Parliament, who were penultimate authority in this matter of the transfer of power, declared unequivocally that after the British quit India, there are three peoples, distinct peoples, who are the legitimate heirs to the sovereignty of India, and whatever these three peoples of three 'nations' agree to amongst themselves, their decision the British will accept before they quit India, though they tendered it as their own advice that it was the wish of the British people that they should leave India united and intact, and it should not be divided into bits. That would be a tragedy for India, a setback, they felt, to what they had accomplished while they occupied India, and it would also be not in the interests of the international political situation. On all these grounds the British advised, vehemently and consistently advised, that India should remain one and united and that these three, the only legitimate heirs to the sovereignty of India, should come to some kind of mutual agreement, so that the sovereignty of India, the political power of the State of India, can be transferred peacefully, so that India may remain one and united. It is at this period that offers were made, either for keeping India intact and one, or for dividing it into three parts. Tam only talking here about

the case of the Sikhs. I will leave out the Muslims, they have achieved their Pakistan as they wanted it. Under what circumstances they wanted it, who firced them to, whether they were badly advised or just obliged are questions which are of no practical interest now. What has happened and cannot be easily undone. But about the Sikhs, definite, concrete and pressing offers were made half a dozen times by the Muslim League, as well as by the British, to the Sikhs to carve out and to have an area for themselves in which they can also be a free people, not altogether unlike the Hindus and Muslims are going to be. There is no doubt about it, because I am a personal witness to some of these occasions and there is such heavy and credible documentary evidence on the point that it cannot be doubted or denied. But on each and every occasion, totally trusting the commitments which the Hindu leaders of the Indian Congress had made to the Sikhs, the Sikhs always spurned these offers. Whenever the British made these offers, the Sikhs said, "No, we tie our destiny irrevocably to the destiny of India because India is our holy land and our Fatherland and the type of society which Sri Guru Gobind Singh ji wanted to found and the type of world-society which the Khalsa wants to spearhead can more easily and more firmly be established, to begin with, on the soil of India, because India is likely to be more readily recipient of those ideas than most of the rest of the world. Therefore, our destiny lies with India and not outside it. The promises and commitments which the Hindu leaders made to the Sikhs were as follows: that after the British quit and the Sikhs have refused to accept the offers of separate, sovereign or semi-sovereign areas for themselves made by others, after that happens, the Hindu majority-the Indian Congress, the mouthpiece of the Hindus as they rightly regarded themselves-the Hindu majority community solemnly promised, first, that they will not promulgate any constitution for the future government of India which does not have the free concurrence and assent of the Sikhs; two, that an area in the north of India, with an autonomous status shall be carved out in which, in the flowery words of Pandit Jawaharlal Nehru, "the Sikhs also might feel the glow of freedom." Which means, 'therein the Sikhs shall be able to act effectively at the decision-making levels of their state'. These promises were given from the year 1930 onwards up to the year 1947 those promises were repeatedly spelt out, and they were repeated by individual leaders and by the formal resolutions of the All India Congress again and again, again and again, including, by Mahatma Gandhi, Motilal Nehru, Jawaharlal Nehru, and all these people, that, whatever else may come to pass, so far as the Sikhs are concerned the Hindu community and the Hindu people stand irrevocably committed

to this promise, which, Jawaharlal Nehru said, while introducing the basic resolution in the Constituent Assembly, in 1950, has the status of a 'religious vow', the promises being, one, no Constitution in India shall be framed to which Sikhs do not give their free, unfettered assent, two, in the north of India an innovations. Islamic society is grounded in totalitarianism of religious formulae and social laws, enforceable by political sovereignty and over lordship over non-muslim societies.

Christendom and Christianity formed a political society of medieval ages and are an oecumenical, universal religion of Gentiles, without being a political society in the modern world.

The Jewish society is basically and fiercely ethnical while Buddhism is fundamentally non-social and non-political.

Sikhism is a social religion, non-ethnical, oecumenical grounded in a political society, directed and committed to propagation and establishing of a plural world-society, tolerant, open, progressive and free in character.

Thus, Sikhism and the Sikhs form a unique religion and a unique society, which and who can be clearly distinguished from the other religious and political societies of the world.

Arnold Toynbee, the world-famous historian and philosopher of History, in his magnus opus, 'History', refers to Sikhism as the forerunner of the true elan of the Communist Party of Lenin. Arnold Toynbee adds that Lenin was quite mistaken in claiming that his Communist Party was a unique party in the history of the world and had been formed for the first time. Arnold Toynbee asserts that because of its elan and structure, the Khalsa of the Sikh society is true forerunner and prototype of the Communist Party of Lenin.

*Conti....*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ
ਗੁਰਦੁਆਰਾ ਗੁਰੂ ਕੇ ਮਹਿਲ ਤੋਂ ਸ੍ਰੀ ਅਨੰਦਪੁਰ ਸਾਹਿਬ ਤੱਕ ਸਜਾਏ ਨਗਰ ਕੀਰਤਨ ਦੇ ਵੱਖ-ਵੱਖ ਦ੍ਰਿਸ਼।

Regd. with the Registrar of Newspapers of India at No. 88/57.
Postal Registration No. L-I/PB-ASR/0323/2021-23
License No. PB/R-002/2021-23 Valid upto 31-12-2023 Licensed to post without prepayment

# Monthly GURDWARA GAZETTE May 2021

Shiromani Gurdwara Parbandhak Committee, Sri Amritsar.

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸਮਾਗਮ ਦੌਰਾਨ ਕੀਰਤਨ ਦੀ ਹਾਜ਼ਰੀ ਭਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਜੀ।

Owner: Shiromani Gurdwara Parbandhak Committee, Sri Amritsar. Publisher & Printer : Manjit Singh. Printed at Golden Offset Press, Gurdwara Ramsar Sahib, Sri Amritsar. Published from SGPC office, Teja Singh Samundri hall, Sri Amritsar. Editor: Manjit Singh.
Date: 25-05-2021